ਨੌਜਵਾਨ ਭਾਰਤ ਪੁਸਤਕਮਾਲਾ

# ਨੌਜਵਾਨ ਵਰਗ ਲਈ ਬੁੱਧ

ਡਾ. ਐੱਸ ਭੱਟਾਚਾਂਰੀਆ

ਅਨੁਵਾਦਕ
ਦਲਬੀਰ ਸਿੰਘ




ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ


| | | |
|---|---|---|
| | ਭੂਮਿਕਾ | vii |
| 1. | ਘਰ ਦਾ ਮਾਲਕ | 1 |
| 2. | ਘੁੰਮੱਕੜ | 9 |
| 3. | ਬੁੱਧ | 17 |
| 4. | ਅੰਤ | 27 |
| 5. | ਤਲਾਸ਼ | 32 |
| | ਬੁੱਧ ਦੇ ਕਥਨਾਂ ਦੇ ਸੋਮੇ | 39 |
| | ਬੁੱਧ ਦੀਆਂ ਤਸਵੀਰਾਂ ਦੇ ਵੇਰਵੇ | 44 |

# ਭੂਮਿਕਾ

ਸਭ ਤੋਂ ਪਹਿਲਾਂ ਤਾਂ ਇਕ ਸਵਾਲ ਉਠਦਾ ਹੈ। 2500 ਤੋਂ ਵੱਧ ਸਾਲ ਪਹਿਲਾਂ ਮਰ ਚੁੱਕੇ ਬੁੱਧ ਦੇ ਜੀਵਨ ਦੀ ਸਾਰਥਕਤਾ ਕੀ ਹੈ ? ਹੋ ਸਕਦਾ ਹੈ ਕਿ ਬੁੱਧ ਨੇ ਖੁਦ ਹੀ ਇਹ ਜਵਾਬ ਦਿੱਤਾ ਹੁੰਦਾ ਕਿ ਇਸ ਸਵਾਲ ਦੇ ਜਵਾਬ ਨੂੰ ਅਸੀਂ ਸਾਰੇ ਆਪਣੇ ਆਪ ਹੀ ਸੋਚੀਏ। ਇਹ ਫ਼ੈਸਲਾ ਕਰਨ ਲਈ, ਉਸਨੂੰ ਜਾਣਨ ਦਾ ਮੌਕਾ ਦਿਤਾ ਜਾਣਾ ਜ਼ਰੂਰੀ ਹੈ। ਇਹ ਮੌਕਾ ਖਾਸ ਤੌਰ 'ਤੇ ਨੌਜਵਾਨਾਂ ਨੂੰ ਦਿੱਤਾ ਜਾਣਾ ਚਾਹੀਦਾ ਹੈ। ਇਸੇ ਕਾਰਣ ਹੀ ਇਹ ਪੁਸਤਕ ਲਿਖੀ ਗਈ ਹੈ।

ਇਹ ਕਿਤਾਬ ਬੁੱਧ ਧਰਮ ਬਾਰੇ ਨਹੀਂ। ਇਹ ਬੁੱਧ ਬਾਰੇ ਹੈ। ਜਿਸ ਹੱਦ ਤੱਕ ਉਸ ਦੀ ਜ਼ਿੰਦਗੀ ਉਸ ਦੀਆਂ ਸਿੱਖਿਆਵਾਂ ਨਾਲ ਮੇਚ ਖਾਂਦੀ ਸੀ, ਉਸ ਹੱਦ ਤਕ ਇਹ ਪੁਸਤਕ ਉਸ ਦੀਆਂ ਸਿੱਖਿਆਵਾਂ ਦਾ ਵੀ ਜ਼ਿਕਰ ਕਰਦੀ ਹੈ। ਅਸਲ ਮਕਸਦ ਇਹ ਸੀ ਕਿ ਬੁੱਧ ਉੱਤੇ ਉਸ ਦੇ ਕਥਨਾਂ ਦੀ ਰੌਸ਼ਨੀ ਵਿਚ ਨਜ਼ਰ ਮਾਰੀ ਜਾਵੇ। ਲੋਕ ਉਸ ਨੂੰ ਵੱਖ ਵੱਖ ਤਰੀਕਿਆਂ ਨਾਲ ਦੇਖਣਾ ਪਸੰਦ ਕਰਦੇ ਹਨ। ਉਸ ਵਿਚੋਂ ਕਿੰਨਾ ਕੁੱਝ ਤੱਥਾਂ ਦੇ ਨੇੜੇ ਹੈ ? ਇਹ ਕੰਮ ਇਤਿਹਾਸਕਾਰਾਂ ਦਾ ਹੈ ਕਿ ਬੀਤੇ ਵਿਚ ਜੋ ਕੁੱਝ ਅਸਾਂ ਲੱਭਾ ਹੈ ਉਸ ਬਾਰੇ ਸਾਨੂੰ ਗਿਆਨ ਦੇਣ ਅਤੇ ਦੱਸਣ ਕਿ ਇਹ ਲੋਕਾਂ ਦੀ ਅੱਜ ਦੀ ਸੋਚ ਨਾਲ ਕਿਵੇਂ ਮੇਲ ਖਾਂਦਾ ਹੈ। ਪਿਛਲੇ ਕੁੱਝ ਦਹਾਕਿਆਂ ਦੌਰਾਨ ਇਤਿਹਾਸਕਾਰਾਂ ਨੇ ਬੁੱਧ ਅਤੇ ਉਸ ਦੇ ਦੌਰ ਬਾਰੇ ਸਾਡੇ ਬਹੁਤ ਸਾਰੇ ਵਿਚਾਰਾਂ ਵਿਚ ਤਬਦੀਲੀ ਲਿਆਂਦੀ ਹੈ। ਕਈ ਕਿਸਮ ਦੀਆਂ ਤਬਦੀਲੀਆਂ ਵੀ ਹੋਈਆਂ ਹਨ। ਤੇਜ਼ੀ ਨਾਲ ਬਦਲ ਰਿਹਾ ਸੰਸਾਰ ਵੀ ਬੀਤੇ ਬਾਰੇ ਸਾਡੇ ਵਿਚਾਰਾਂ ਵਿਚ ਅਤੇ ਇਸਦੇ ਅਰਥਾਂ ਵਿਚ ਤਬਦੀਲੀ ਲਿਆਉਂਦਾ ਹੈ। ਇਸ ਤਰ੍ਹਾਂ ਪੁਰਾਣੇ ਦੀ ਥਾਂ ਨਵੇਂ ਅਰਥ ਲੈ ਸਕਦੇ ਹਨ। ਬੁੱਧ ਨੇ ਜੋ ਕੁੱਝ ਵੀ ਕੀਤਾ ਅਤੇ ਕਿਹਾ, ਉਹ ਕੁੱਝ ਸਾਨੂੰ ਤੇ ਖਾਸ ਕਰਕੇ ਨੌਜਵਾਨਾਂ ਨੂੰ, ਨਵੀਂ ਰੋਸ਼ਨੀ ਵਿਚ ਦਿਖਾਈ ਦੇ ਸਕਦਾ ਹੈ।

ਬੁੱਧ ਬਾਰੇ ਬਹੁਤ ਸਾਰੀਆਂ ਕਹਾਣੀਆਂ ਅਤੇ ਗਾਥਾਵਾਂ ਐਸੀਆਂ ਹਨ ਜਿਹੜੀਆਂ ਇਥੇ ਦੁਹਰਾਈਆਂ ਨਹੀਂ ਗਈਆਂ। ਇਨ੍ਹਾਂ ਕਹਾਣੀਆਂ ਨੂੰ ਬੁੱਧ ਦੇ ਭਗਤਾਂ ਵਲੋਂ ਸੱਚ ਮੰਨ ਲਿਆ ਗਿਆ ਸੀ। ਇਕ ਕਿਸਮ ਦਾ ਸੱਚ ਤੁਸੀਂ ਕਿਸੇ ਕਵਿਤਾ ਵਿਚੋਂ ਲੱਭਦੇ ਹੋ ਅਤੇ ਦੂਜੀ ਕਿਸਮ ਦਾ ਸੱਚ ਦਸਤਾਵੇਜ਼ਾਂ, ਅਖ਼ਬਾਰਾਂ, ਗਵਾਹਾਂ ਦੇ ਬਿਆਨਾਂ ਅਤੇ ਹੋਰ ਸਾਧਨਾਂ ਤੋਂ ਭਾਲਦੇ ਹੋ। ਪਹਿਲੀ ਕਿਸਮ ਦਾ ਸੱਚ ਕਿਸੇ ਖ਼ੂਬਸੂਰਤ ਕਹਾਣੀ ਜਾਂ

ਕਥਾ ਦਾ ਕੇਂਦਰੀ ਬਿੰਦੂ ਹੁੰਦਾ ਹੈ । ਪਰ ਇਹ ਪਤਾ ਕਰਨਾ ਮੁਸ਼ਕਲ ਹੁੰਦਾ ਹੈ ਕਿ ਇਹ ਉਸੇ ਤਰ੍ਹਾਂ ਦਾ ਸੱਚ ਹੈ ਜਿਸ ਤਰ੍ਹਾਂ ਦਾ ਸੱਚ, ਸੱਚੇ ਦਸਤਾਵੇਜ਼, ਸਾਨੂੰ ਉਨ੍ਹਾਂ ਗੱਲਾਂ ਬਾਰੇ ਦੱਸਦੇ ਹਨ ਜਿਹੜੀਆਂ ਨਿਸਚਿਤ ਸਮੇਂ ਉੱਤੇ ਵਾਪਰੀਆਂ ਅਤੇ ਜਿਨ੍ਹਾਂ ਨੂੰ ਪੱਕੇ ਗਵਾਹਾਂ ਨੇ ਰਿਕਾਰਡ ਕਰ ਲਿਆ ਸੀ । ਕਿਉਂਕਿ ਇਸ ਕਿਤਾਬ ਵਿਚ ਅਸੀਂ ਸਿਰਫ਼ ਉਸ ਉਤੇ ਨਿਰਭਰ ਕਰਾਂਗੇ ਜੋ ਕੁੱਝ ਬੁੱਧ ਨੇ ਆਪ ਕਿਹਾ, ਇਸ ਲਈ ਬਹੁਤ ਸਾਰੀਆਂ ਇਹ ਕਥਾਵਾਂ ਇਸ ਕਿਤਾਬ ਵਿਚ ਸ਼ਾਮਲ ਨਹੀਂ ਹਨ ।

ਅਸਾਂ, ਸੂਚਨਾ ਦੇ ਹੋਰ ਕਈ ਨਿਵੇਕਲੇ ਸਾਧਨਾਂ ਨੂੰ ਛੱਡ ਕੇ ਸਿਰਫ਼ ਬੁੱਧ ਦੇ ਆਪਣੇ ਹੀ ਕਥਨਾਂ ਉੱਤੇ ਨਿਰਭਰ ਕਰਨਾ ਬਿਹਤਰ ਕਿਉਂ ਸਮਝਿਆ ਹੈ ? ਅਸੀਂ ਜਿਥੋਂ ਤੱਕ ਸੰਭਵ ਹੋ ਸਕੇ ਬੁੱਧ ਦੀ ਕਹਾਣੀ ਉਸਦੇ ਆਪਣੇ ਹੀ ਸ਼ਬਦਾਂ ਵਿੱਚ ਦੱਸਣ ਦੀ ਕੋਸ਼ਿਸ਼ ਕਰਾਂਗੇ ਜਿਸ ਦਾ ਬਹੁਤ ਸਧਾਰਣ ਕਾਰਣ ਹੈ । ਉਸ ਨੇ ਜੋ ਕੁੱਝ ਵੀ ਕਿਹਾ ਉਸ ਨੂੰ ਉਸ ਦੇ ਚੇਲਿਆਂ ਨੇ ਸਾਂਭਿਆ, ਉਸ ਨੂੰ ਚੇਤੇ ਕੀਤਾ, ਦੁਹਰਾਇਆ ਅਤੇ ਮਗਰੋਂ ਉਸ ਨੂੰ ਲਿਖਿਆ ਵੀ । ਇਹ ਵੀ ਸੱਚ ਹੈ ਕਿ ਇਹ ਸਾਰਾ ਕੁੱਝ ਕਈ ਸਾਲਾਂ ਮਗਰੋਂ ਲਿਖਿਆ ਗਿਆ ਸੀ, ਅਤੇ ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਨਵੀਆਂ ਕਥਾਵਾਂ ਅਤੇ ਕਹਾਣੀਆਂ ਸ਼ਾਮਲ ਹੁੰਦੀਆਂ ਗਈਆਂ । ਪਰ ਐਨ ਸੰਭਵ ਹੈ ਕਿ ਆਪਣੇ ਗੁਰੂ ਪ੍ਰਤੀ ਸ਼ਰਧਾ ਕਾਰਣ, ਉਸਦੇ ਚੇਲਿਆਂ ਨੇ ਉਸ ਵੱਲੋਂ ਕਹੀਆਂ ਗੱਲਾਂ ਨੂੰ ਇੰਨ ਬਿੰਨ ਚੇਤੇ ਰੱਖਣ ਦੀ ਕੋਸ਼ਿਸ਼ ਜ਼ਰੂਰ ਕੀਤੀ ਹੋਵੇਗੀ, ਜਿਸ ਤਰ੍ਹਾਂ ਕਿ ਉਸ ਦੇ ਸਰੋਤਿਆਂ ਨੇ ਇਹ ਸੁਣੀਆਂ ਹੋਣਗੀਆਂ । ਇਹੀ ਕਾਰਣ ਹੈ ਕਿ ਅਸੀਂ ਬੁੱਧ ਵੱਲੋਂ ਕਹੀਆਂ ਗੱਲਾਂ ਉੱਤੇ ਹੀ ਨਿਰਭਰ ਹੋ ਕੇ ਉਸ ਦੀ ਜੀਵਨੀ ਲਿਖ ਰਹੇ ਹਾਂ ।

ਆਪਣਾ ਸੁਨੇਹਾ ਲੋਕਾਂ ਤੱਕ ਪਹੁੰਚਾਉਣ ਲਈ, ਬੁੱਧ ਨੇ ਉਸ ਵੇਲੇ ਦੇ ਉੱਤਰ ਪੂਰਬੀ ਭਾਰਤ ਦੇ ਆਮ ਲੋਕਾਂ ਦੀ ਭਾਸ਼ਾ ਦੀ ਵਰਤੋਂ ਕੀਤੀ, ਜਿਸਨੂੰ ਉਸ ਵੇਲੇ ਮਗਧੀ ਕਿਹਾ ਜਾਂਦਾ ਸੀ ਤੇ ਮਗਰੋ ਪਾਲੀ ਕਿਹਾ ਜਾਣ ਲੱਗਾ । ਬੋਧੀ ਲਿਖਤਾਂ ਵੀ ਮਗਰੋਂ ਉਸੇ ਹੀ ਭਾਸ਼ਾ ਵਿਚ ਲਿਖੀਆਂ ਗਈਆਂ । ਅਸੀਂ ਇਨ੍ਹਾਂ ਦੇ ਸਭ ਤੋਂ ਪੁਰਾਤਨ ਪਾਠ ਵਰਤਣ ਦੀ ਕੋਸ਼ਿਸ਼ ਕਰਾਂਗੇ ਕਿਉਂਕਿ ਇਹ ਬੁੱਧ ਦੇ ਸਮੇਂ ਵਿਚਲੇ ਮੁੱਢਲੇ ਰੂਪ ਦੇ ਵਧੇਰੇ ਨਜ਼ਦੀਕ ਹੋਣਗੇ । ਇਹ ਪਾਲੀ ਲਿਖਤਾਂ ਅੰਗਰੇਜ਼ੀ ਅਨੁਵਾਦ ਦੇ ਮੁਢਲੇ ਰੂਪ ਵਿਚ ਹਾਸਲ ਹਨ । ਇਹ ਅਨੁਵਾਦ ਇਥੇ ਵਰਤੇ ਗਏ ਹਨ ਅਤੇ ਜਿਨ੍ਹਾਂ ਦੀ ਦਿਲਚਸਪੀ ਵਧੇ ਉਹ ਇਸ ਪੁਸਤਕ ਦੇ ਅੰਤ ਵਿਚ ਦਿਤੇ ਗਏ ਪਾਠਾਂ ਦਾ ਅਧਿਅਨ ਕਰ ਸਕਦੇ ਹਨ । ਅਫ਼ਸੋਸ ਹੈ ਕਿ ਬਹੁਤ ਸਾਰੇ ਪਾਠਾਂ ਦੀ ਭਾਸ਼ਾ ਕਾਫੀ ਅਜੀਬ ਜਹੀ ਹੈ ਕਿਉਂਕਿ ਅਨੁਵਾਦਕ ਇਨ੍ਹਾਂ ਨੂੰ ਧਰਮ ਪੁਸਤਕਾਂ ਦੀ ਰੰਗਤ ਦੇਣਾ ਚਾਹੁੰਦਾ ਹੋਵੇਗਾ । ਪਰ ਇਸ ਵਿਚ ਕੋਈ ਤੁਕ ਨਹੀਂ ਲਗਦੀ ਕਿ ਬੁੱਧ ਤੋਂ ਕਿੰਗ ਜੇਮਸ ਦੇ ਸਮੇਂ ਦੀ ਅੰਗਰੇਜ਼ੀ ਅੰਜੀਲ (ਬਾਈਬਲ) ਦੀ ਭਾਸ਼ਾ ਵਾਂਗ ਬੁਲਵਾਇਆ ਜਾਵੇ । ਅੱਜ ਤਾਂ ਇਸ ਦੀ ਲੋੜ ਹੋਰ ਵੀ ਘਟ ਗਈ ਹੈ ਕਿਉਂਕਿ ਤਾਜ਼ਾ ਸੰਸਕਰਣਾਂ ਵਿਚ ਆਧੁਨਿਕ ਸਮੇਂ

ਅਨੁਸਾਰ ਤਬਦੀਲੀ ਕਰ ਦਿੱਤੀ ਗਈ ਹੈ। ਬੁੱਧ ਦੇ ਕਥਨਾਂ ਦੇ ਅਨੁਵਾਦ ਸਮੇਂ ਇਸਤਰ੍ਹਾਂ ਦੀ ਸਾਦੀ ਭਾਸ਼ਾ ਦੀ ਵਰਤੋਂ ਕਰਨ ਦੀ ਜ਼ਰੂਰਤ ਹੈ।

ਇਸ ਪੁਸਤਕ ਵਿਚ ਲੋਕਾਂ ਅਤੇ ਥਾਵਾਂ ਦੇ ਨਾਂ, ਉਸ ਸਮੇਂ ਦੇ ਭਾਰਤ ਦੇ ਕਈ ਭਾਗਾਂ ਦੇ ਵਿਦਵਾਨਾਂ ਦੀ ਭਾਸ਼ਾ ਸੰਸਕ੍ਰਿਤ ਅਤੇ ਪਾਲੀ (ਪਾਲੀ ਪਾਠ ਬਰੈਕਟਾਂ ਵਿਚ ਹਨ) ਦੋਹਾਂ ਭਾਸ਼ਾਵਾਂ ਵਿਚ ਦਿਤੇ ਗਏ ਹਨ। ਇਨ੍ਹਾਂ ਦੇ ਸ਼ਬਦ-ਜੋੜ ਉਸ ਤਰ੍ਹਾਂ ਦੇ ਹਨ ਜਿਸ ਤਰ੍ਹਾਂ ਦੇ ਆਮ ਤੌਰ ਤੇ ਭਾਰਤ ਵਿੱਚ ਵਰਤੇ ਜਾਂਦੇ ਹਨ। ਮਾਹਿਰਾਂ ਦੀਆਂ ਦਲੀਲਾਂ ਦੇ ਉਲਟ ਵਿਸ਼ੇਸ਼ ਸੰਕੇਤ ਨਹੀਂ ਵਰਤੇ ਗਏ ਜਿਹੜੇ ਨਾਵਾਂ ਦੇ ਉਚਾਰਣ ਬਾਰੇ ਵਿਸ਼ੇਸ਼ ਹਦਾਇਤਾਂ ਦਿੰਦੇ ਹਨ। ਉਨ੍ਹਾਂ ਪੁਸਤਕਾਂ ਦੀ ਸੂਚੀ ਵੀ ਅੰਤ ਵਿਚ ਦਿੱਤੀ ਗਈ ਹੈ ਜਿਨ੍ਹਾਂ ਵਿਚੋਂ ਉਸ ਦੇ ਕਥਨ ਲਏ ਗਏ ਹਨ।

# 1

# ਘਰ ਦਾ ਮਾਲਕ

ਬੁੱਧ ਦੇ ਬਚਪਨ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ। ਉਸ ਦਾ ਉਸ ਵੇਲੇ ਨਾਂ ਗੌਤਮ ਜਾਂ ਸਿਧਾਰਥ ਸੀ। ਬੁੱਧ ਦਾ ਨਾਂ ਉਸ ਨੂੰ ਉਸ ਵੇਲੇ ਦਿਤਾ ਗਿਆ ਜਦੋਂ ਉਸ ਦੀ ਉਮਰ ਪੈਂਤੀ ਸਾਲ ਤੋਂ ਵੱਧ ਦੀ ਹੋ ਗਈ ਸੀ। ਨੌਜਵਾਨ ਸਿਧਾਰਥ ਕਪਿਲਵਸਤੂ ਦੇ ਸਾਕਿਆ ਨਾਂ ਦੇ ਜੰਗਜੂਆਂ ਦੇ ਪਰਿਵਾਰ ਨਾਲ ਸੰਬੰਧਿਤ ਸੀ। ਉਸ ਦੇ ਖ਼ਾਨਦਾਨ ਦੇ ਕਈ ਲੋਕ ਜਗੀਰਦਾਰ ਸਨ ਅਤੇ ਖੇਤੀ ਕਰਦੇ ਸਨ। ਉਨ੍ਹਾਂ ਵਿਚੋਂ ਕਈ ਵਪਾਰੀ ਵੀ ਸਨ ਅਤੇ ਕਾਫ਼ੀ ਦੌਲਤਮੰਦ ਸਨ। ਸਾਕਿਆ ਕਬੀਲੇ ਦਾ ਦੇਸ਼ ਹਿਮਾਲੀਆ ਪਹਾੜਾਂ ਦੇ ਪੈਰਾਂ ਵਿਚ ਪੈਂਦਾ ਸੀ ਜਿਥੇ ਅੱਜਕੱਲ੍ਹ ਭਾਰਤ ਅਤੇ ਨੇਪਾਲ ਦੀ ਸਰਹੱਦ ਹੈ। ਉਸ ਦੇ ਕਥਨਾਂ ਤੋਂ ਲੱਗਦਾ ਹੈ ਕਿ ਗੌਤਮ ਬੁੱਧ ਨੂੰ ਸਾਕਿਆ ਖ਼ਾਨਦਾਨ ਉਤੇ ਬਹੁਤ ਮਾਣ ਸੀ। ਉਸਨੂੰ ਬਾਅਦ ਵਿਚ ਅਕਸਰ ਹੀ ਸਾਕਿਆਮੁਨੀ ਜਾਂ ਸਾਕਿਆ ਦਾ ਸੰਤ ਕਿਹਾ ਜਾਂਦਾ ਸੀ।[1]

ਨੌਜਵਾਨ ਸਿਧਾਰਥ ਜਾਂ ਗੌਤਮ ਬਾਰੇ ਬਹੁਤ ਸਾਰੀਆਂ ਕਥਾਵਾਂ ਪ੍ਰਚਲਤ ਹਨ ਪਰ ਤੱਥ ਬਹੁਤ ਘੱਟ ਹਨ ਜਿਨਾਂ ਉੱਤੇ ਨਿਰਭਰ ਕੀਤਾ ਜਾ ਸਕੇ। ਗੌਤਮ ਬੁੱਧ ਨੇ ਆਪਣੇ ਮੁੱਢਲੇ ਸਾਲਾਂ ਬਾਰੇ ਬਹੁਤ ਘੱਟ ਗੱਲਾਂ ਕੀਤੀਆਂ। ਇਕ ਬਹੁਤ ਦਿਲ ਨੂੰ ਛੂਹ ਜਾਣ ਵਾਲਾ ਜਿਕਰ ਜ਼ਰੂਰ ਹੈ ਜਿਥੇ ਉਹ, ਇਕ ਸਾਧੂ ਵਜੋਂ ਤਿਆਗ ਦਾ ਜੀਵਨ ਬਤੀਤ ਕਰਦਿਆਂ, ਆਪਣੇ ਬਚਪਨ ਨੂੰ ਯਾਦ ਕਰਦਾ ਹੈ। ਉਹ ਚਾਹੁੰਦਾ ਹੈ ਕਿ ਕਿਵੇਂ "ਜਦੋਂ ਮੇਰਾ ਪਿਤਾ, ਸਾਕਿਆ, ਹਲ ਵਾਹ ਰਿਹਾ ਸੀ ਤਾਂ ਮੈਂ ਜਾਮਣ ਦੇ ਦਰਖ਼ਤ ਦੀ ਠੰਢੀ ਛਾਵੇਂ ਬੈਠਾਂ ਸਾਂ।" ਉਸ ਦੇ ਪਿਤਾ ਦਾ ਨਾਂ ਸੁਧੋਧਨ ਸੀ ਅਤੇ ਇਹ ਦਿਲਚਸਪੀ ਵਾਲੀ ਗੱਲ ਹੈ ਕਿ ਉਹ ਆਪਣੇ ਹੱਥੀਂ ਹਲ ਵਾਹੁੰਦਾ ਸੀ। ਜਾਂ ਫਿਰ ਇਹ ਕਿਸੇ ਰਸਮੀ ਕਿਸਮ ਦੀ ਵਾਹੀ ਹੋਵੇਗੀ ਜਿਹੜੀ ਕਿਸੇ ਖਾਸ ਮੌਕੇ ਤੇ ਕੀਤੀ ਜਾਂਦੀ ਹੋਵੇਗੀ। ਦੰਤ ਕਥਾ ਮੁਤਾਬਕ ਉਹ ਇਕ ਰਾਜਾ ਸੀ। ਅਸਲ ਵਿਚ ਵਧੇਰੇ ਢੁਕਵਾਂ ਸ਼ਬਦ ਮੁਖੀਆ ਹੋ ਸਕਦਾ ਹੈ—ਸਾਕਿਆ ਖ਼ਾਨਦਾਨ ਦਾ ਪਰਮੁਖ ਬੰਦਾ। ਉਸ ਸਮੇਂ ਅਜਿਹੇ ਮੁਖੀਆ ਦੇ ਉਪਰ, ਰਾਜਾ ਪਰਸੇਨਜੀਤ (ਪਸੇਨਦੀ) ਕੋਸਾਲਾ ਦਾ ਰਾਜਾ ਹੁੰਦਾ ਸੀ।[2]



ਤਸਵੀਰ 1. ਮਹਾਰਾਣੀ ਮਾਇਆ

ਜਿਥੋਂ ਤੱਕ ਗੌਤਮ ਦੀ ਮਾਂ ਦ ਸਬੰਧ ਹੈ, ਅਸੀਂ ਸਿਰਫ ਇਨਾ ਹੀ ਪੱਕੀ ਤੌਰ ਤੇ ਜਾਣਦੇ ਹਾਂ ਕਿ ਉਸ ਦਾ ਨਾਂ ਮਾਇਆ ਸੀ, ਅਤੇ ਇਹ ਕਿ ਉਹ ਆਪਣੇ ਪਤੀ ਵਾਂਗ ਹੀ ਇਕ ਅਮੀਰ ਹੁਕਮਰਾਨ ਪਰਿਵਾਰ ਵਿਚ ਪੈਦਾ ਹੋਈ ਸੀ। ਸ਼ਾਇਦ ਉਹ ਜਵਾਨੀ ਵਿਚ ਹੀ ਮਰ ਗਈ ਸੀ ਜਦੋਂ ਹਾਲੇ ਗੌਤਮ ਕਾਫ਼ੀ ਛੋਟਾ ਬਚਾ ਸੀ। ਗੌਤਮ ਦੀ ਪਾਲਣਾ, ਮਾਤਾ ਪਜਪਤੀ ਗੌਤਮੀ ਨਾਂ ਦੀ ਇਕ ਇਸਤਰੀ ਨੇ ਕੀਤੀ ਸੀ। ਇਸ ਦਾ ਸਾਨੂੰ ਉਸ ਦੇ ਮਿੱਤਰ ਆਨੰਦ ਵਲੋਂ ਮਗਰੋਂ ਕਹੀ ਹੋਈ ਗੱਲ ਤੋਂ ਪਤਾ ਲੱਗਦਾ ਹੈ : ਉਸ ਦੀ ਮਾਂ ਦੀ ਮੌਤ ਤੋਂ ਬਾਅਦ "ਉਹ ਉਸ ਦੀ ਚਾਚੀ, ਪ੍ਰਿਤਪਾਲਕ ਅਤੇ ਚੁੰਘਾਵੀ ਸੀ।" ਗੌਤਮ ਦਾ ਜਨਮ ਕਿਆ ਦੇਸ਼ ਦੇ ਕੇਂਦਰ ਵਿਚ ਸਥਿਤ ਲੁੰਬੀਨੀ ਵਿਚ ਸਾਲ (ਪੌਦ ਵਿਗਿਆਨ ਵਿਚ ਜਿਸ ਦਾ ਨਾਂ ਸੇਰੀਆ ਰੋਬਸਟਾਂ ਹੈ), ਜਿਸ ਨੂੰ ਸਾਕਿਆ ਬਹੁਤ ਪਵਿੱਤਰ ਸਮਝਦੇ ਹਨ, ਦੇ ਦਰਖ਼ਤਾਂ ਦੇ ਇਕ ਝੁੰਡ ਵਿੱਚ ਹੋਇਆ ਸੀ। ਜਨਮ ਦੀ ਤਾਰੀਖ਼ ਦਾ ਕੋਈ ਰਿਕਾਰਡ ਨਹੀਂ ਹੈ। ਫਿਰ ਵੀ ਬਹੁਤ ਸਾਰੇ ਇਤਿਹਾਸਕਾਰਾਂ ਦਾ ਵਿਸ਼ਵਾਸ ਹੈ ਕਿ ਬਹੁਤ ਸਾਰੇ ਸਬੂਤਾਂ ਮੁਤਾਬਕ ਉਸ ਦੀ ਮੌਤ ਈਸਾ ਦੇ ਜਨਮ ਤੋਂ 483 ਸਾਲ ਪਹਿਲਾਂ ਹੋਈ। ਗੌਤਮ ਬੁੱਧ ਨੇ ਆਪਣੀ ਮੌਤ ਤੋਂ ਪਹਿਲਾਂ ਖੁਦ ਹੀ ਕਿਹਾ ਸੀ ਕਿ ਉਸ ਦੀ ਉਮਰ ਉਸ ਵੇਲੇ ਅੱਸੀ ਸਾਲ ਸੀ। ਇਸ ਤਰ੍ਹਾਂ ਅਸੀਂ ਬੁੱਧ ਦੇ ਜਨਮ ਦੇ ਸਾਲ ਦਾ ਹਿਸਾਬ ਲਾ ਸਕਦੇ ਹਾਂ। ਈਸਾ ਦੇ ਜਨਮ ਤੋਂ 563 ਸਾਲ ਪਹਿਲਾਂ।[3]

ਸਾਨੂੰ ਨਹੀਂ ਪਤਾ ਕਿ ਗੌਤਮ ਬੁੱਧ ਦਾ ਰੰਗ ਰੂਪ ਕਿਹੋ ਜਿਹਾ ਸੀ। ਉਸ ਦੇ ਜਿਹੜੇ ਲੱਖਾਂ ਰੂਪ ਸਾਨੂੰ ਮਿਲਦੇ ਹਨ, ਉਹ ਉਸ ਦੀ ਮੌਤ ਤੋਂ ਲੰਬਾ ਸਮਾਂ ਮਗਰੋਂ ਘੜੇ ਗਏ ਸਨ। ਪਰ ਜੋ ਕੁੱਝ ਉਸ ਨੇ ਕਿਹਾ ਉਸ ਤੋਂ ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਉਸ ਦੇ ਵਾਲ ਕਾਲੇ ਸਨ, ਕਿ ਵੀਹ ਕੁ ਸਾਲ ਦੀ ਉਮਰ ਵਿਚ ਉਸ ਨੇ ਦਾੜ੍ਹੀ ਰੱਖੀ ਹੋਈ ਸੀ, ਅਤੇ ਉਸ ਦਾ ਰੰਗ ਸਾਫ਼ ਅਤੇ ਸਰੀਰ ਤਗੜਾ ਸੀ। ਗੌਤਮ ਦੇ ਪਿਤਾ ਨੇ ਉਸ ਨੂੰ ਸਾਕਿਆ ਜੰਗਜੂ ਅਤੇ ਕੁਲੀਨ ਸ਼ਾਹੀ ਦੀ ਸਾਰੀ ਸਿਖਲਾਈ ਦਿੱਤੀ। ਕਿਹਾ ਜਾਂਦਾ ਹੈ ਕਿ ਜਦੋਂ ਉਸ ਦੇ ਪਿਤਾ ਆਪਣੇ ਕਬੀਲੇ ਦੇ ਲੋਕਾਂ ਦੇ ਝਗੜੇ ਨਿਪਟਾਉਂਦੇ ਹੁੰਦੇ ਸਨ, ਉਸ ਵੇਲੇ ਬਾਲ ਗੌਤਮ ਉਨ੍ਹਾਂ ਦੇ ਨਾਲ ਬੈਠਦਾ ਹੁੰਦਾ ਸੀ। ਉਸ ਦੇ ਪਿਤਾ ਨੇ ਇਸ ਗੱਲ ਨੂੰ ਯਕੀਨੀ ਬਣਾਇਆ ਕਿ ਗੌਤਮ ਨੂੰ ਉਨ੍ਹੀਂ ਦਿਨੀਂ ਕੁਲੀਨ ਵਰਗ ਦੇ ਲੋਕਾਂ ਨੂੰ ਮਿਲਣ ਵਾਲੀਆਂ ਸਾਰੀਆਂ ਸਹੂਲਤਾਂ ਮਿਲਣ। ਇਹ ਸਹੂਲਤਾਂ ਸਧਾਰਣ ਜੀਵਨ ਜੀਊਣ ਵਾਲੇ ਸਮਾਜ ਵਿਚ ਕਿਸੇ ਮੁਖੀਏ ਦੇ ਮਕਾਨ ਵਿਚ ਹਾਸਲ ਸਹੂਲਤਾਂ ਤੋਂ ਵੱਧ ਨਹੀਂ ਸਨ ਹੋ ਸਕਦੀਆਂ। ਛੋਟੀ ਉਮਰ ਵਿਚ ਹੀ ਗੌਤਮ ਦੀ ਸ਼ਾਦੀ ਸਾਕਿਆ ਕਬੀਲੇ ਦੀ ਹੀ ਭਾਦਾ ਜਾਂ ਕੰਚਨ (ਕੁੱਝ ਥਾਂਈ ਉਸ ਦਾ ਨਾਂ ਯਸ਼ੋਧਰਾ ਵੀ ਆਉਂਦਾ ਹੈ) ਨਾਲ ਕਰ ਦਿੱਤੀ ਗਈ ਸੀ। ਇਕ ਪੁੱਤਰ ਪੈਦਾ ਹੋਇਆ ਅਤੇ ਉਸ ਦਾ ਨਾਂ ਰਾਹੁਲ ਰੱਖਿਆ ਗਿਆ। ਸਭ ਕੁੱਝ ਐਨ ਉਸੇ ਤਰ੍ਹਾਂ ਸੀ ਜਿਵੇਂ

ਗੌਤਮ ਦੀ ਉਮਰ, ਉਸ ਦੀ ਜਮਾਤ ਅਤੇ ਸਭਿਆਚਾਰ ਬਾਰੇ ਕੋਈ ਚਿਤਵ ਸਕਦਾ ਸੀ ।[4]

ਇਕ ਸਮੇਂ ਗੌਤਮ ਦੇ ਜੀਵਨ ਵਿੱਚ ਇਕ ਵੱਡੀ ਤਬਦੀਲੀ ਆਈ । ਉਸ ਵੇਲੇ ਉਹ ਉੱਣਤੀ ਸਾਲਾਂ ਦਾ ਸੀ । ਇਸ ਦੀ ਸ਼ੁਰੂਆਤ ਗੌਤਮ ਦੇ ਮਨ ਵਿਚਲੀ ਉਲਝਣ ਤੋਂ ਹੋਈ । ਇਸੇ ਕਾਰਣ ਹੀ ਉਹ ਘਰੋਂ ਨਿਕਲ ਤੁਰਿਆ ਅਤੇ ਘੁੰਮੱਤਰ ਸਾਧ ਬਣ ਗਿਆ । ਉਸ ਦੇ ਮਨ ਵਿੱਚ ਉਲਝਣ ਕਿਸ ਕਾਰਣ ਉਪਜੀ ? ਮਗਰੋ ਉਸ ਨੇ ਕਿਹਾ ਕਿ, ਉਸ ਦੇ ਪੁੱਤਰ ਦੀ ਪੈਦਾਇਸ਼ ਦੇ ਤੁਰਤ ਬਾਅਦ ਹੀ. ਉਸ ਦੇ ਮਨ ਵਿਚ ਵਿਚਾਰ ਪੈਦਾ ਹੋਇਆ ਕਿ ਮਨੁੱਖ ਇਸ ਜੀਵਨ ਵਿੱਚ ਬਿਮਾਰੀ ਝੱਲਣ ਅਤੇ ਮਰ ਜਾਣ ਲਈ ਹੀ ਆਇਆ ਹੈ ? ਜੇ ਉਹ ਇਸ ਹੋਣੀ ਤੋਂ ਬਚਣ ਦੇ ਰਸਤੇ ਦੀ ਭਾਲ ਕਰੇ ਤਾਂ ਕੀ ਹੋਵੇ ?[5]

ਅਜਿਹੀ ਸੋਚ ਉਸ ਦੇ ਮਨ ਵਿੱਚ ਕਿਉਂ ਆਈ ? ਜੇ ਤੁਸੀਂ ਕਹਾਣੀ ਪਸੰਦ ਕਰੋ ਤਾਂ ਇਹ ਇਕ ਖੂਬਸੂਰਤ ਕਹਾਣੀ ਹੈ ਹਾਲਾਂਕਿ ਸੰਭਵ ਹੈ ਕਿ ਇਹ ਕਹਾਣੀ ਮਗਰੋਂ ਗੌਤਮ ਬੁੱਧ ਬਾਰੇ ਲਿਖਣ ਵਾਲਿਆਂ ਨੇ ਆਪਣੇ ਆਪ ਹੀ ਘੜੀ ਹੋਵੇ । ਕਿਹਾ ਜਾਂਦਾ ਹੈ ਕਿ ਆਪਣੇ ਮਹੱਲ ਵਿਚ ਅਰਾਮ ਨਾਲ ਜੀ ਰਹੇ ਗੌਤਮ ਨੂੰ ਬੁਢਾਪੇ ਜਾਂ ਬਿਮਾਰੀ ਜਾਂ ਮੌਤ ਬਾਰੇ ਕੁਝ ਵੀ ਪਤਾ ਨਹੀਂ ਸੀ । ਪਰ ਇਕ ਦਿਨ ਜਦੋਂ ਉਹ ਆਪਣੇ ਰੱਥ ਵਿਚ ਸੜਕ ਉਤੇ ਜਾ ਰਿਹਾ ਸੀ ਤਾਂ ਉਸ ਨੇ ਇਕ ਬੁੱਢਾ ਆਦਮੀ ਦੇਖਿਆ ਤੇ ਰੱਥਵਾਨ ਨੂੰ ਪੁੱਛਿਆ ? ਇਹ ਕਿਸ ਤਰ੍ਹਾਂ ਦਾ ਆਦਮੀ ਹੈ ਜਿਸ ਦਾ ਸਰੀਰ ਝੁਕਿਆ ਹੋਇਆ ਅਤੇ ਕੰਬ ਰਿਹਾ ਹੈ. ਵਾਲ ਸਫੇਦ ਹਨ, ਦੰਦ ਟੁੱਟੇ ਹੋਏ ਹਨ ਅਤੇ ਸੋਟੀ ਉਤੇ ਟੇਕ ਰੱਖ ਰਿਹਾ ਹੈ ? ਉਸ ਨੂੰ ਦੱਸਿਆ ਗਿਆ ਕਿ ਬੰਦੇ ਨੇ ਆਖਰਕਾਰ ਬੁਢਾਪੇ ਵਿਚ ਇਸੇਤਰ੍ਹਾਂ ਦਾ ਹੀ ਹੋ ਜਾਣਾ ਹੈ । ਇਕ ਹੋਰ ਦਿਨ ਗੌਤਮ ਨੇ ਆਪਣੀਆਂ ਅੱਖਾਂ ਨਾਲ ਇਕ ਬਿਮਾਰ ਆਦਮੀ ਨੂੰ ਦੇਖਿਆ ਅਤੇ ਉਹ ਬਿਮਾਰੀ ਕਾਰਣ ਮਨੁੱਖ ਨੂੰ ਹੁੰਦੀ ਤਕਲੀਫ਼ ਤੋਂ ਬਹੁਤ ਦੁਖੀ ਹੋਇਆ । ਇਕ ਹੋਰ ਦਿਨ ਗੌਤਮ ਦਾ ਰੱਥ ਇਕ ਅਰਥੀ ਕੋਲੋਂ ਦੀ ਲੰਘਿਆ ਅਤੇ ਉਸਨੂੰ ਇਹ ਪਤਾ ਲੱਗਾ ਕਿ ਸਾਰੇ ਲੋਕਾਂ ਨੇ ਇਕ ਦਿਨ ਮਰਨਾ ਹੈ ।[6]

ਇਸ ਤਰ੍ਹਾਂ ਗੌਤਮ ਨੂੰ ਉਹ ਸਭ ਗੱਲਾਂ ਪਤਾ ਲੱਗੀਆਂ ਜਿਹੜੀਆਂ ਮਹੱਲ ਦੇ ਐਸ਼ੋ ਅਰਾਮ ਨੇ ਉਸ ਕੋਲੋਂ ਲੁਕੋ ਰਖੀਆਂ ਸਨ, ਇਹ ਗਿਆਨ ਮਿਲਿਆ ਕਿ ਬੰਦਾ ਸਾਰੀ ਉਮਰ ਤਕਲੀਫ਼ਾਂ ਸਹਿ ਕੇ ਆਖਰਕਾਰ ਮਰ ਜਾਂਦਾ ਹੈ । ਅਤੇ ਕਿਹਾ ਜਾਂਦਾ ਹੈ ਕਿ ਗੌਤਮ ਨੇ ਭਗਵੇਂ ਕਪੜਿਆਂ ਵਾਲੇ, ਘੋਨੇ ਸਿਰ ਵਾਲੇ ਇਕ ਸ਼ਾਂਤ ਚਿਤ ਸਾਧੂ ਨੂੰ ਵੀ ਦੇਖਿਆ । ਗੌਤਮ ਨੇ ਸੋਚਿਆ ਕਿ ਉਹ ਵੀ ਇਸ ਆਦਮੀ ਵਾਂਗ ਉਨ੍ਹਾਂ ਸੁਖਾਂ ਦਾ ਤਿਆਗ ਕਰ ਦੇਵੇ ਜਿਹੜੇ ਸਦੀਵੀ ਨਹੀਂ ਹਨ ਅਤੇ ਦੁਖਾਂ ਤਕਲੀਫ਼ਾਂ ਤੋਂ ਦੂਰ ਹੋ ਜਾਵੇ ਜਿਹੜੀਆਂ ਇਸ ਜੀਵਨ ਨਾਲ ਵੀ ਖਤਮ ਨਹੀਂ ਹੁੰਦੀਆਂ ।



ਤਸਵੀਰ 2. ਸਾਹਜ਼ਾਦਾ ਗੌਤਮ ਕਪਿਲਵਸਤੂ ਦੇ ਆਪਣੇ ਘਰ ਨੂੰ ਛੱਡ ਕੇ ਜਾ ਰਿਹਾ ਹੈ।

ਵਿਦਵਾਨਾਂ ਦਾ ਕਹਿਣਾ ਹੈ ਕਿ ਇਨ੍ਹਾਂ ਘਟਨਾਵਾਂ ਬਾਰੇ ਨਿਸਚੇ ਨਾਲ ਕਹਿਣਾ ਮੁਸ਼ਕਲ ਹੈ। ਪਰ ਇਸ ਕਹਾਣੀ ਦਾ ਮਕਸਦ ਸਾਡੇ ਸਾਹਮਣੇ ਉਸ ਤਬਦੀਲੀ ਨੂੰ ਪੇਸ਼ ਕਰਨਾ ਹੈ ਜਿਹੜੀ ਉਸ ਦੇ ਦਿਲ ਵਿਚ ਆਈ ਜਿਹੜੀ ਅਸਧਾਰਣ ਹੈ ਅਤੇ ਜਿਸ ਦੀ ਵਿਆਖਿਆ ਕਰਨੀ ਮੁਸ਼ਕਲ ਹੈ। ਇਹ ਕਹਾਣੀ ਸਾਨੂੰ ਦੱਸਣ ਦੀ ਕੋਸ਼ਿਸ਼ ਕਰਦੀ ਹੈ ਕਿ ਐਸੇ ਕਿਹੜੇ ਵਿਚਾਰ ਹੋ ਸਕਦੇ ਸਨ ਜਿਨ੍ਹਾਂ ਕਾਰਣ ਗੌਤਮ ਨੇ ਉਹ ਸੁਖ ਤਿਆਗ ਦਿੱਤੇ ਜਿਨ੍ਹਾਂ ਦੀ ਸਾਰੇ ਲੋਕ ਇੱਛਾ ਕਰਦੇ ਹਨ, ਜਿਨ੍ਹਾਂ ਕਾਰਣ ਉਸ ਨੇ ਉਨ੍ਹਾਂ ਦੁੱਖਾਂ ਬਾਰੇ ਸੋਚਿਆ ਜਿਨ੍ਹਾਂ ਤੋਂ ਕੋਈ ਬੰਦਾ ਬਚ ਨਹੀਂ ਸਕਦਾ। ਸਾਨੂੰ ਇਨ੍ਹਾਂ ਬਾਰੇ ਗੌਤਮ ਬੁੱਧ ਦੇ ਆਪਣੇ ਸ਼ਬਦਾਂ ਵਿੱਚ ਕੋਈ ਵਰਣਨ ਨਹੀਂ ਮਿਲਦਾ। ਉਸਨੇ ਸਿਰਫ਼ ਇਹ ਹੀ ਕਿਹਾ ਸੀ, ਆਪਣੇ ਪਿਤਾ ਅਤੇ ਮਾਤਾ ਦੀ ਇੱਛਾ ਦੇ ਖਿਲਾਫ਼, ਜਿਹੜੇ ਬਹੁਤ ਦੁਖੀ ਸਨ ਤੇ ਜਿਨ੍ਹਾਂ ਦੀਆਂ ਅੱਖਾਂ ਵਿੱਚ ਅੱਥਰੂ ਸਨ, ਮੈਂ ਆਪਣਾ ਸਿਰ ਤੇ ਮੂੰਹ ਮੁੰਨਵਾ ਦਿੱਤੇ। ਮੈਂ ਭਗਵੇਂ ਕਪੜੇ ਪਾ ਲਏ ਅਤੇ ਆਪਣੇ ਘਰੋਂ ਨਿਕਲ ਕੇ ਬੇਘਰਿਆਂ ਵਾਲੀ ਜ਼ਿੰਦਗੀ ਵਲ ਨਿਕਲ ਤੁਰਿਆ।[7]

ਘਰ ਦਾ ਇਹ ਮਾਲਕ ਜਿਹੜਾ ਘੁੰਮੱਕੜ ਬਣ ਗਿਆ, ਸਾਰੇ ਪੂਰਬੀ ਤੇ ਉਤਰੀ ਭਾਰਤ ਵਿੱਚ ਫਿਰਦਾ ਰਿਹਾ। ਇਸ ਖੇਤਰ ਦਾ ਮਨ ਵਿਚ ਨਕਸ਼ਾ ਬਨਾਉਣਾ ਲਾਹੇਵੰਦਾ ਰਹੇਗਾ। ਬੋਧੀਆਂ ਦੀਆਂ ਮੁਢਲੀਆਂ ਲਿਖਤਾਂ ਮੁਤਾਬਕ, ਇਸ ਸਮੇਂ ਤਕ, ਉਤਰੀ ਅਤੇ ਪੂਰਬੀ ਭਾਰਤ ਵਿਚ ਸੋਲ੍ਹਾਂ ਰਾਜ – ਖੇਤਰ ਸਨ। ਇਨ੍ਹਾਂ ਵਿੱਚੋਂ ਅਸੀਂ ਸਿਰਫ਼ ਉਨ੍ਹਾਂ ਖੇਤਰਾਂ ਵਿਚ ਹੀ ਦਿਲਚਸਪੀ ਰਖਦੇ ਹਾਂ ਜਿਨ੍ਹਾਂ ਵਿਚ ਗੌਤਮ ਬੁੱਧ, ਕਪਿਲਵਸਤੂ ਵਿਚਲੇ ਆਪਣੇ ਘਰ ਦਾ ਤਿਆਗ ਕਰਨ ਮਗਰੋਂ ਮਗਰਲੇ ਸਾਲਾਂ ਵਿਚ ਗਿਆ। ਕਪਿਲਵਸਤੂ ਅਤੇ ਸਾਕਿਆ ਦੀ ਭੂਮੀ ਦੇ ਪੱਛਮ ਵਿਚ ਕੋਸਾਲਾ (ਅਯੋਧਿਆ ਅਤੇ ਵਾਰਾਣਸੀ ਦੇ ਸ਼ਹਿਰਾਂ ਦੇ ਆਲੇ ਦੁਆਲੇ ਦਾ ਇਲਾਕਾ) ਦਾ ਦੇਸ਼ ਸੀ, ਦੱਖਣ ਵਿੱਚ ਮਗਧ ਦੇਸ਼ (ਅੱਜਕੱਲ੍ਹ ਦਾ ਬਿਹਾਰ ਦਾ ਇਲਾਕਾ), ਪੂਰਬ ਵਿਚ ਪਲਾਸ ਅਤੇ ਲਿੱਛਾਵੀ (ਅੱਜਕੱਲ੍ਹ ਦਾ ਪੂਰਬੀ ਉੱਤਰ ਪ੍ਰਦੇਸ਼ ਅਤੇ ਬਿਹਾਰ ਦਾ ਉੱਤਰੀ ਭਾਗ) ਦੇ ਕਬਾਇਲੀ ਖੇਤਰ ਸਨ, ਅਤੇ ਉੱਤਰ ਵਲ ਹਿਮਾਲੀਆ (ਅੱਜ ਦੀ ਨੇਪਾਲ ਦੀ ਬਾਦਸ਼ਾਹਤ) ਸੀ। ਕੋਸਾਲਾ ਦੇ ਪਾਰ ਕੁਰੂਆਂ (ਅੱਜ ਦਾ ਦਿੱਲੀ ਤੇ ਮਥੁਰਾ ਦਾ ਖੇਤਰ) ਦਾ ਦੇਸ਼ ਅਤੇ ਵਤਸ ਦਾ ਰਾਜ (ਅੱਜਕੱਲ੍ਹ ਦਾ ਅਲਾਹਬਾਦ ਦਾ ਇਲਾਕਾ) ਸੀ।

ਘੁੰਮੱਕੜ ਸਾਧੂ ਦੇ ਤੌਰ ਤੇ ਅਤੇ ਪ੍ਰਚਾਰਕ ਦੇ ਤੌਰ ਤੇ ਗੌਤਮ ਬਹੁਤਾ ਕਰਕੇ ਕੋਸਾਲਾ ਗਿਆ ਅਤੇ ਇਸ ਦੀ ਰਾਜਧਾਨੀ ਸਰਾਵਸਤੀ (ਸਵਾਥੀ) ਦਾ ਉਸ ਦੇ ਅੰਤਲੇ ਸਾਲਾਂ ਦੌਰਾਨ ਉਸ ਦਾ ਮੁੱਖ ਕੇਂਦਰ ਬਣ ਗਿਆ। ਸਾਰਨਾਥ, ਜਿਥੇ ਉਸ ਨੇ ਸਭ ਤੋਂ ਪਹਿਲਾਂ ਪ੍ਰਚਾਰ ਸ਼ੁਰੂ ਕੀਤਾ, ਕੋਸਾਲਾ ਵਿਚ ਹੀ ਬਨਾਰਸ ਦੇ ਨਜ਼ਦੀਕ ਸੀ। ਕੋਸਾਲਾ ਦੇ ਰਾਜੇ, ਪਰਸੇਨਜੀਤ (ਪਸੇਨਦੀ) ਨੂੰ ਸਾਕਿਆ ਵਾਲੇ ਤਾਕਤਵਰ ਸਮਝਦੇ ਸਨ ਅਤੇ ਇਹ ਰਾਜਾ, ਬੁੱਧ ਦਾ ਮਾਣ ਤੇ ਭਗਤੀ ਕਰਦਾ ਸੀ। ਕੋਸਾਲਾ ਤੋਂ ਪਾਰ ਬੁੱਧ ਕਦੇ

ਕਦੇ ਕੁਰੂਆਂ ਅਤੇ ਵਤਸ ਦੇਸ਼ ਵੀ ਗਿਆ ਜਿਸ ਦੀ ਰਾਜਧਾਨੀ ਕੋਸਾਂਬੀ (ਕੋਸਮ) ਸੀ, ਉਸ ਨੇ ਉੱਤਰ ਜਾਂ ਪੱਛਮ ਵਿਚ ਇਸਤੋਂ ਪਾਰ ਦਾ ਸਫ਼ਰ ਨਹੀਂ ਕੀਤਾ ਹੋਣਾ। ਦੱਖਣ ਵਾਲੇ ਪਾਸੇ ਬੁੱਧ ਨੇ ਮਗਧ ਤਕ ਦਾ ਬਹੁਤ ਸਫ਼ਰ ਕੀਤਾ, ਘਟੋ ਘੱਟ ਰਾਜਗ੍ਰਿਹ (ਰਾਜਮਹਾ) ਅਤੇ ਗਯਾ, ਜਿਹੜਾ ਕਿ ਗੰਗਾ ਦੇ ਦੱਖਣ ਵੱਲ ਹੈ, ਤਕ ਜ਼ਰੂਰ ਗਿਆ। ਮਗਧ ਦਾ ਰਾਜਾ, ਬਿੰਬੀਸਾਰ ਉਸ ਦਾ ਮਿੱਤਰ ਸੀ। ਪੂਰਬ ਵੱਲ ਬੁੱਧ ਲਿੱਛਾਵੀ ਦੇਸ਼ ਦੇ ਵੈਸਾਲੀ (ਵੇਸਾਲੀ) ਸ਼ਹਿਰ ਤਕ ਅਤੇ ਮਾਲਾਸ ਦੀ ਧਰਤੀ ਵਿਚ ਕੁਸੀਨਗਰ (ਕੁਸੀਨਾਰ) ਅਤੇ ਪਾਵਾ ਸ਼ਹਿਰਾਂ ਤਕ ਗਿਆ ਸੀ। ਇਸ ਸਾਰੇ ਸਫਰ ਦਾ ਮੋਟਾ ਅੰਦਾਜ਼ਾ ਲਾਈਏ : ਕਪਿਲ ਵਸਤੂ ਅਤੇ ਗਯਾ ਵਿਚਕਾਰ ਦੂਰੀ ਕਰੀਬ 210 ਮੀਲ (340 ਕਿਲੋਮੀਟਰ) ਹੈ ਅਤੇ ਕੋਸਮ ਤੇ ਵੈਸਾਲੀ ਵਿਚਾਲੇ ਕਰੀਬ 255 ਮੀਲ (410 ਕਿਲੋਮੀਟਰ) ਹੋਵੇਗੀ। ਇਹ ਦੂਰੀ ਕਾਂ ਦੀ ਉਡਾਣ ਵਾਂਗ ਜਾਂ ਅੱਜ ਦੇ ਹਿਸਾਬ ਨਾਲ ਹਵਾਈ ਜਹਾਜ਼ ਦੀ ਉਡਾਣ ਵਾਂਗ ਸਿੱਧੀ ਹੈ। ਸੜਕ ਰਾਹੀਂ ਇਹ ਦੂਰੀ ਕੁਦਰਤੀ ਤੌਰ ਤੇ ਵੱਧ ਹੋਵੇਗੀ।

ਭਾਰਤ ਦੇ ਇਹ ਭਾਗ ਸਨ ਜਿਨ੍ਹਾਂ ਨੇ ਬੁੱਧ ਨੂੰ ਦੇਖਿਆ ਅਤੇ ਸੁਣਿਆ। ਉਸ ਸਮੇਂ ਵਿਸ਼ਾਲ ਸੰਸਾਰ ਦਾ ਕੀ ਰੂਪ ਸੀ ? ਚੀਨ ਵਿਚ ਚਉ ਖ਼ਾਨਦਾਨ ਦਾ ਪੂਰੀ ਤਰ੍ਹਾਂ ਨਿਘਾਰ ਹੋ ਗਿਆ ਸੀ ਅਤੇ ਬਾਦਸ਼ਾਹਤ ਦਾ ਹੁਕਮ ਨਾਂ ਮਾਤਰ ਚਲਦਾ ਸੀ। ਬਹੁਤ ਸਾਰੇ ਜੰਗਜੂ ਦੇਸ਼ਾਂ ਵਿਚੋਂ ਇਕ, ਸਾਨਤੁੰਗ ਵਿਚ ਲੂ ਵਿਚ ਕਨਫਿਊਸ਼ੀਅਸ (ਈਸਾ ਤੋਂ 551 ਤੋਂ 479 ਸਾਲ ਪਹਿਲਾਂ) ਜਾਂ ਕੁੰਗ ਫੂ ਤਸੂ, ਨਾਂ ਦਾ ਦਾਰਸ਼ਨਿਕ, ਬੁੱਧ ਦਾ ਬਿਲਕੁਲ ਸਮਕਾਲੀ ਸੀ। ਜਪਾਨ ਵਿੱਚ ਬੁੱਧ ਦੇ ਜਨਮ ਤੋਂ ਕਰੀਬ ਸੌ ਸਾਲ ਪਹਿਲਾਂ ਬਾਦਸ਼ਾਹਤ ਕਾਇਮ ਹੋ ਗਈ ਸੀ (660 ਈਸਾ ਪੂਰਵ)। ਬੇਬੀਲੋਨੀਆ ਵਿਚ ਰਾਜਾ ਨੇਬੂਜਾਦਰਜ਼ੋਰ ਦੀ ਕਰੀਬ ਉਸ ਸਮੇਂ (562 ਈਸਾ ਪੂਰਵ) ਮੌਤ ਹੋ ਗਈ ਸੀ ਜਦੋਂ ਬੁੱਧ ਦਾ ਜਨਮ ਹੋਇਆ ਸੀ। ਓਕਾਸਸ ਵਾਦੀ ਵਿਚ, ਬੁੱਧ ਦੇ ਜਨਮ ਤੋਂ ਕਰੀਬ ਇਕ ਜਾਂ ਦੋ ਦਹਾਕੇ ਪਹਿਲਾਂ ਜ਼ਰਾਥੁਸਤਰ ਇਕ ਨਵੇਂ ਧਰਮ ਦਾ ਪ੍ਰਚਾਰ ਕਰ ਰਿਹਾ ਸੀ। ਫਾਰਾਓਹਾਂ ਦੇ ਮਿਸਰ ਉਤੇ ਪਰਸ਼ੀਆ ਦੇ ਰਾਜੇ ਨੇ ਕਬਜ਼ਾ ਕਰ ਲਿਆ ਸੀ (525 ਈਸਾ ਪੂਰਵ) ਪਰ ਮਿਸਰ ਦੀ ਸਭਿਅਤਾ ਹਾਲੇ ਵੀ ਬਰਕਰਾਰ ਸੀ। ਬੁੱਧ ਦੇ ਜੀਵਨ ਦੇ ਮੁਢਲੇ ਸਾਲਾਂ ਵਿਚ ਪਰਸ਼ੀਆ ਉਤੇ ਸਾਈਰਸ ਮਹਾਨ ਦੀ ਹਕੂਮਤ ਸੀ।

ਜੇ ਏਸ਼ੀਆ ਤੋਂ ਪਾਰ ਨਿਕਲ ਕੇ ਯੂਰਪ ਵਲ ਦੇਖੋ ਤਾਂ ਗਰੀਸ ਦੀ ਪੂਰੀ ਸ਼ਾਨ ਸੀ ਅਤੇ ਏਥੰਜ਼ ਇਸਦਾ ਕੇਂਦਰ ਸੀ। ਨਾਟਕਕਾਰ ਏਸ਼ੀਲਸ਼ (524–456 ਈਸਾ ਪੂਰਵ) ਅਤੇ ਕਵੀ ਪਿੰਡਰ (522–441 ਈਸਾ ਪੂਰਵ) ਬੁੱਧ ਦੇ ਸਮਕਾਲੀ ਸਨ। ਯੂਨਾਨੀ ਦਾਰਸ਼ਨਿਕ ਪਾਈਥਾਗੋਰਸ (ਜਨਮ 582 ਈਸਾ ਪੂਰਵ) ਬੁੱਧ ਦਾ ਸੀਨੀਅਰ ਸਮਕਾਲੀ ਸੀ। ਇਟਲੀ ਵਿਚ ਰੋਮ ਦਾ ਨੀਂਹ ਪੱਥਰ ਬੁੱਧ ਦੇ ਜਨਮ ਤੋਂ ਕਰੀਬ 200 ਸਾਲ ਪਹਿਲਾਂ ਰਖਿਆ ਜਾ ਚੁੱਕਾ ਸੀ ਪਰ ਇਸ ਨੇ ਹਾਲੇ ਬਹੁਤ ਤਰੱਕੀ ਕਰਨੀ ਸੀ। ਯੂਰਪ

ਵਿਚ ਇਤਰੁਸਕੈਨਾਂ ਦੀ ਸ਼ਕਤੀ ਵਧ ਰਹੀ ਸੀ। ਜਦ ਕਿ ਬੁੱਧ ਦੇ ਭਾਰਤ ਵਿਚ ਕੋਸਾਲਾ ਅਤੇ ਮਗਧ ਇਸ ਰਸਤੇ ਉਤੇ ਚਲ ਰਹੇ ਸਨ। ਐਟਲਾਂਟਿਕ ਦੇ ਪਾਰ, ਇਸ ਸਮੇਂ ਦੌਰਾਨ, ਉਲਮੇਕ ਸਭਿਆਚਾਰ ਅਤੇ ਐਂਡੀਅਨ ਦੀ ਸਭਿਅਤਾ ਵਿਕਸਿਤ ਹੋ ਰਹੀਆਂ ਸਨ। ਇਨ੍ਹਾਂ ਵਿਚੋਂ ਕਈ ਤਾਰੀਖ਼ਾਂ ਬਿਲਕੁਲ ਸੱਹੀ ਸੱਹੀ ਨਹੀਂ ਹਨ ਪਰ ਇਨ੍ਹਾਂ ਤੋਂ ਇੰਨਾ ਪਤਾ ਜ਼ਰੂਰ ਲੱਗਦਾ ਹੈ ਕਿ ਜਿਸ ਦੌਰ ਵਿਚ ਬੁੱਧ ਪੈਦਾ ਹੋਇਆ ਅਤੇ ਜੀਵਿਆ ਉਸ ਦੌਰ ਵਿਚ ਸੰਸਾਰ ਦਾ ਹਾਲ ਕਿਹੋ ਜਿਹਾ ਸੀ। ਇਹ ਗੱਲ ਵਿਸ਼ੇਸ਼ ਤੌਰ ਤੇ ਨੋਟ ਕਰਨ ਵਾਲੀ ਹੈ ਕਿ ਕੁਝ ਦਹਾਕਿਆਂ ਦੇ ਅਰਸੇ ਵਿਚ ਹੀ ਚਾਰ ਮਹਾਨ ਚਿੰਤਕ ਪੈਦਾ ਹੋਏ ਸਨ : ਜ਼ਰਾਕੂਸਤਰਾ ਪਾਈਥਾਗੋਰਸ, ਬੁੱਧ ਅਤੇ ਕਨਫਿਊਸ਼ੀਅਸ। ਉਨ੍ਹਾਂ ਚੋਂ ਹਰੇਕ ਨੇ ਮਨੁੱਖੀ ਸਭਿਅਤਾ ਉਤੇ ਆਪਣਾ ਵੱਖਰਾ ਪ੍ਰਭਾਵ ਪਾਇਆ।

# 2
# ਘੁੰਮੱਕੜ

ਆਓ ਆਪਣਾ ਧਿਆਨ ਮੁੜ ਗੌਤਮ ਬੁੱਧ ਉਤੇ ਹੀ ਕੇਂਦਰਿਤ ਕਰ ਲਈਏ। ਉਸਨੇ ਜਦੋਂ 534 ਈਸਾ ਪੂਰਵ ਵਿਚ ਆਪਣਾ ਘਰ ਛੱਡਿਆ ਉਸ ਵੇਲੇ ਉਸ ਦੀ ਉਮਰ ਉਣੱਤੀ ਸਾਲ ਸੀ। ਇਹ ਉਸ ਦੇ ਜੀਵਨ ਦੇ ਸਿਧਾਰਥ ਗੌਤਮ ਵਲੋਂ ਪਹਿਲੇ ਦੌਰ ਦਾ ਅੰਤ ਸੀ। ਉੱਣਤੀ ਅਤੇ ਪੈਂਤੀ ਸਾਲ ਦੀ ਉਮਰ ਦੇ ਵਿਚਕਾਰਲੇ ਸਾਲਾਂ ਦੌਰਾਨ ਗੌਤਮ ਇਕ ਸਾਧੂ ਵਾਂਗ ਘੁੰਮਦਾ ਰਿਹਾ, ਜ਼ਿੰਦਗੀ ਦੇ ਐਸੇ ਨਜ਼ਰੀਏ ਦੀ ਭਾਲ ਵਿਚ ਜਿਹੜਾ ਮਨੁੱਖ ਦੇ ਦੁੱਖਾਂ ਤਕਲੀਫ਼ਾਂ ਦਾ ਅੰਤ ਕਰ ਦੇਵੇ। ਇਹ ਉਸ ਦੇ ਜੀਵਨ ਦਾ ਦੂਸਰਾ ਦੌਰ ਸੀ। ਆਪਣੇ ਜੀਵਨ ਦੇ ਤੀਸਰੇ ਦੌਰ ਵਿਚ, ਪੈਂਤੀ ਤੋਂ ਅੱਸੀ ਸਾਲ ਦੀ ਉਮਰ ਤਕ, ਗੌਤਮ ਨੇ ਵਿਆਖਿਆਨ ਅਤੇ ਆਪਣੀ ਉਦਾਹਰਣ ਰਾਹੀਂ ਲੋਕਾਂ ਨੂੰ ਆਪਣੇ ਜੀਵਨ ਦਾ ਨਜ਼ਰੀਆ ਸਿਖਾਉਣ ਦਾ ਯਤਨ ਕੀਤਾ। 528 ਈਸਾ ਪੂਰਵ ਤੋਂ 483 ਈਸਾ ਪੂਰਵ ਤਕ ਇਹ ਪੰਤਾਲੀ ਸਾਲ ਬਣਦੇ ਹਨ। ਉਸ ਦੀ ਜ਼ਿੰਦਗੀ ਦੇ ਅੰਤਮ ਦਿਨ ਸਨ। ਅਤੇ ਉਸ ਨੇ ਮੌਤ ਦੀ ਸ਼ਾਂਤੀ ਤਕ ਪਹੁੰਚਣ ਤੋਂ ਪਹਿਲਾਂ ਜੋ ਕੁਝ ਕਿਹਾ ਸੀ, ਉਹ ਅੰਤਮ ਅਧਿਆਇ ਵਿਚ ਦਰਜ ਹੈ।'

ਗੌਤਮ ਨੇ ਮਗਰੋਂ ਚੇਤੇ ਕੀਤਾ ਸੀ ਕਿ ਘਰ ਛੱਡਣ ਮਗਰੋਂ ਸਭ ਤੋਂ ਪਹਿਲਾਂ ਉਹ ਅਲਾਰਾ ਕਲਾਮਾ ਨਾਂ ਦੇ ਇਕ ਸਾਧੂ ਕੋਲ ਗਿਆ, ਫਿਰ ਇਕ ਹੋਰ ਕੋਲ ਅਤੇ ਫਿਰ ਹੋਰ ਕੋਲ। ਉਨ੍ਹਾਂ ਨੇ ਗੌਤਮ ਨੂੰ, ਯੋਗ, ਧਿਆਨ ਅਤੇ ਪਵਿੱਤਰ ਜੀਵਨ ਬਾਰੇ ਜੋ ਕੁਝ ਆਪ ਜਾਣਦੇ ਸਨ, ਉਹ ਕੁਝ ਸਿਖਾਇਆ। ਪਰ ਉਹ ਦੁਖਾਂ ਤੋਂ ਮੁਕੰਮਲ ਛੁਟਕਾਰੇ ਬਾਰੇ ਗੌਤਮ ਦੇ ਸਵਾਲਾਂ ਦਾ ਤਸੱਲੀਬਖ਼ਸ਼ ਜਵਾਬ ਨਾ ਦੇ ਸਕੇ। ਇਸ ਲਈ ਉਹ ਉਨ੍ਹਾਂ ਨੂੰ ਛੱਡ ਕੇ ਚਲਾ ਗਿਆ ਅਤੇ ਮਗਧ ਦੇ ਲੋਕਾਂ ਦਰਮਿਆਨ ਘੁੰਮਦਾ ਰਿਹਾ। ਉਸ ਨੂੰ "ਇਕ ਸ਼ਾਨਦਾਰ ਜੰਗਲੀ ਠਾਹਰ ਮਿਲ ਗਈ ਜਿਸ ਦੇ ਨਜ਼ਦੀਕ ਹੀ ਸਾਫ਼ ਪਾਣੀ ਵਾਲਾ ਇਕ ਦਰਿਆ ਸੀ ਅਤੇ ਇਕ ਪਿੰਡ ਵੀ ਸੀ ਜਿਥੋਂ ਭਿਖਿਆ ਹਾਸਲ ਕੀਤੀ ਜਾ ਸਕਦੀ ਸੀ।" ਇਹ ਉਹ ਥਾਂ ਸੀ ਜਿਥੇ ਬੁੱਧ ਨੇ, ਅਧਿਆਪਕਾਂ ਅਤੇ ਸੰਤਾਂ ਦੀ ਨਿਗਰਾਨੀ ਦੇ ਬਗ਼ੈਰ, ਭਗਤੀ ਸ਼ੁਰੂ ਕੀਤੀ। ਇਹ ਵੇਰਵਾ 'ਆਰੀਆ ਪਰੀਯੇਸਕਾਂ' ਨਾਂ ਦੀ ਪੁਸਤਕ ਵਿਚ ਮਿਲਦਾ ਹੈ। ਇਕ ਹੋਰ ਥਾਂ, ਆਪਣੇ ਚਹੇਤੇ



ਤਸਵੀਰ 3. ਬੁੱਧ ਦਾ ਉਸ ਸਮੇਂ ਦਾ ਚਿਹਰਾ ਜਦੋਂ ਉਸ ਨੇ ਆਤਮਾ
ਦਾ ਭੇਤ ਪਾਉਣ ਲਈ ਆਪਣੇ ਆਪ ਨੂੰ ਤਸੀਹੇ ਦਿੱਤੇ ।

ਚੇਲੇ ਸਰੀਪੁਤਾ ਅਤੇ ਜੈਨੀ, ਅਗਵੇਸਨਾਂ, ਨਾਲ ਗੱਲਬਾਤ ਕਰਦਿਆਂ ਬੁੱਧ ਨੇ ਇਸ ਬਾਰੇ ਹੋਰ ਵੇਰਵੇ ਨਾਲ ਦੱਸਿਆ। ਉਸ ਦੱਸਿਆ ਕਿ ਕਿਵੇਂ ਉਸਨੇ ਰੋਟੀ. ਛੱਤ. ਆਰਾਮਦੇਹ ਕਪੜਿਆਂ. ਮਨੁੱਖੀ ਸੁੱਖ ਅਤੇ ਹੋਰ ਸੁੱਖਾਂ ਦਾ ਤਿਆਗ ਕੀਤਾ। ਮਿਸਾਲ ਵਜੋਂ "ਅਗੀਵੇਸਨਾ, ਮੈਂ ਇੰਜ ਸੋਚਿਆ: ਮੰਨ ਲਵੋ ਕਿ ਮੈਂ ਬਹੁਤ ਘੱਟ ਖਾਣਾ ਖਾਵਾਂ, ਬਸ ਕਦੇ ਕਦੇ ਮੁੱਠੀ ਭਰ ਕੁ ਜਿਵੇਂ ਕਿ ਫਲੀਆਂ ਦਾ ਸੂਪ ਜਾਂ ਮਸਰ ਜਾਂ ਕੁਝ ਕੁ ਮਟਰ ਵਗੈਰਾ ਹੀ। ਮੈਂ ਇਵੇਂ ਹੀ ਕੀਤਾ। ਮੇਰਾ ਸਰੀਰ ਬਿਲਕੁਲ ਨਿਢਾਲ ਹੋ ਗਿਆ। ਖੁਰਾਕ ਨਾ ਮਿਲਣ ਕਾਰਣ ਮੇਰੀਆਂ ਹੱਡੀਆਂ ਦੇ ਜੋੜ ਘਾਹ ਦੇ ਤੀਲ੍ਹੇ ਵਰਗੇ ਹੋ ਗਏ। ਮੇਰੇ ਮਗਰਲੇ ਅੰਗ ਝੋਟੇ ਦੇ ਖੁਰਾਂ ਵਰਗੇ ਦਿਸਣ ਲੱਗੇ। ਮੇਰੀ ਕੰਗਰੋੜ ਕਾਨੇ ਵਰਗੀ ਲਗਣ ਲੱਗੀ। ਜਿਵੇਂ ਕਿਸੇ ਕਮਜੋਰ ਝੌਂਪੜੀ ਦਾ ਹਾਲ ਹੁੰਦਾ ਹੈ। ਤਿਵੇਂ ਹੀ ਮੇਰੀਆਂ ਪਸਲੀਆਂ ਅੰਦਰ ਨੂੰ ਧੱਸ ਗਈਆਂ। ਜਿਵੇਂ ਕਿਸੇ ਡੂੰਘੇ ਖੂਹ ਵਿਚ ਪਾਣੀ ਲਿਸ਼ਕਦਾ ਹੈ ਤਿਵੇਂ ਹੀ ਮੇਰੀਆਂ ਅੱਖਾਂ ਦੀ ਰੌਸ਼ਨੀ ਵੀ ਧੀਮੀ ਜਹੀ ਦਿਖਾਈ ਦੇਣ ਲੱਗੀ... ।"[2]

ਪਰ ਗੌਤਮ ਨੂੰ ਇਸ ਗੱਲ ਦੀ ਸੰਤੁਸ਼ਟੀ ਨਹੀਂ ਸੀ ਕਿ ਇਸ ਤਰ੍ਹਾਂ ਤਪੱਸਿਆ ਅਤੇ ਮੁਸ਼ਕਲਾਂ ਸਹਿਣ ਨਾਲ ਉਹ ਅਸਮਾਨਤਾ ਤੋਂ ਪਰ੍ਹੇ ਦਾ ਸੁੱਚਾ ਗਿਆਨ ਹਾਸਲ ਕਰ ਸਕੇਗਾ। ਉਸ ਸੋਚਿਆ: ਇਸ ਤਰ੍ਹਾਂ ਦੇ ਗਿਆਨ ਤਕ ਪਹੁੰਚਣ ਲਈ ਖ਼ਬਰੇ ਹੋਰ ਕੋਈ ਰਸਤਾ ਹੈ। ਉਸ ਨੇ ਰਤਾ ਕੁ ਅਰਾਮ ਵਾਲੀ ਸਥਿਤੀ ਦੀ ਲੋੜ ਮਹਿਸੂਸ ਕੀਤੀ ਜਿਸ ਨਾਲ ਉਸ ਦੀਆਂ ਸੋਚਾਂ ਨੂੰ ਦਿਸ਼ਾ ਮਿਲ ਸਕੇ। "ਪਰ ਇਸਤਰ੍ਹਾਂ ਦੇ ਥੱਕੇ ਹੋਏ ਸਰੀਰ ਨਾਲ ਅਜਿਹੀ ਸਥਿਤੀ ਤਕ ਪਹੁੰਚਣਾ ਮੁਸ਼ਕਲ ਹੈ। ਮੰਨ ਲਵੋ. ਹੁਣ ਮੈਂ ਕੁਝ ਚੰਗਾ ਭੋਜਨ ਖਾਵਾਂ. ਕੁਝ ਚੌਲ ਖਾਵਾਂ।" ਜਿਉਂ ਹੀ ਉਸਨੇ ਅਜਿਹਾ ਕੀਤਾ ਉਸ ਦੀ ਸੇਵਾ ਕਰ ਰਹੇ ਪੰਜ ਸਾਧੂ ਉਸਨੂੰ ਛੱਡ ਕੇ ਚਲੇ ਗਏ। ਤਾਕਤ ਮੁੜ ਹਾਸਲ ਕਰਨ ਮਗਰੋਂ ਗੌਤਮ ਨੇ ਮੁੜ ਤਪੱਸਿਆ ਸ਼ੁਰੂ ਕਰ ਦਿੱਤੀ ਅਤੇ ਰਾਤ ਦੇ ਆਖਰੀ ਪਹਿਰ ਵਿਚ ਉਸ ਨੂੰ ਉਹ ਗਿਆਨ ਹਾਸਲ ਹੋ ਗਿਆ ਜਿਸ ਦੀ ਉਹ ਭਾਲ ਕਰ ਰਿਹਾ ਸੀ : 'ਮੇਰੇ ਅੰਦਰ ਰੋਸ਼ਨੀ ਪੈਦਾ ਹੋ ਗਈ।" ਗੌਤਮ ਨੂੰ ਇਹ ਗਿਆਨ. ਗਇਆ ਸ਼ਹਿਰ ਵਿਚ ਨੇਰੰਜਛਾ ਨਦੀ ਦੇ ਕਿਨਾਰੇ ਇਕ ਪਿੱਪਲ ਦੇ ਦਰਖ਼ਤ ਹੇਠਾਂ ਬੈਠਿਆਂ ਹੋਇਆ ਅਤੇ ਇਸ ਤੋਂ ਬਾਅਦ ਉਸਨੂੰ ਬੁੱਧ ਕਿਹਾ ਜਾਣ ਲੱਗਾ ਜਿਸ ਦਾ ਮਤਲਬ ਹੈ "ਗਿਆਨਵਾਨ।"[3]

ਇਥੇ ਇਹ ਗੱਲ ਚੇਤੇ ਰੱਖੀ ਜਾਵੇ ਕਿ ਜਿਹੜੀ ਗੱਲ ਅਸੀਂ ਕੁਝ ਸ਼ਬਦਾਂ ਵਿਚ ਕਹਿ ਦਿੱਤੀ ਹੈ ਉਹ ਉੱਣਤੀ ਤੋਂ ਪੈਂਤੀ ਤੱਕ ਦੇ ਛੇ ਸਾਲਾਂ ਦੇ ਲੰਬੇ ਸੰਘਰਸ਼ ਮਗਰੋਂ ਹਾਸਲ ਹੋਈ ਸੀ। ਰਸਤੇ ਵਿਚ ਆਈਆਂ ਮੁਸ਼ਕਲਾਂ ਦਾ ਬੁੱਧ ਨੇ ਵਰਣਨ ਕੀਤਾ ਅਤੇ ਉਸਨੇ ਇਨ੍ਹਾਂ ਨੂੰ ਵਾਰ ਵਾਰ ਦੁਹਰਾਇਆ ਹੈ। ਸਭ ਤੋਂ ਪਹਿਲਾਂ ਤਾਂ ਸਰੀਰਕ ਕਸ਼ਟ ਸਨ। ਸਰੀਪੁੱਤਾ. ਮੈਨੂੰ ਚੇਤੇ ਹੈ ਕਿ ਮੈਂ ਪਵਿੱਤਰ ਜੀਵਨ ਲਈ ਕਿਵੇਂ ਸਾਰਾ ਕੁੱਝ ਕਰਦਾ




ਤਸਵੀਰ 4. ਬੋਧੀ ਦਰਖ਼ਤ

ਸਾਂ । ਮੈਂ ਇਸ ਤਰ੍ਹਾਂ ਸਰੀਰ ਨੂੰ ਕਸ਼ਟ ਦੇ ਰਿਹਾ ਸਾਂ, ਹੋਰਾਂ ਨਾਲੋਂ ਵਧੇਰੇ ਕਸ਼ਟ ਦੇ ਰਿਹਾ ਸਾਂ । ਇਸ ਤੋਂ ਬਿਨਾਂ ਡਰਾਉਂਦੀਆਂ ਸੋਚਾਂ ਸਨ ਜਿਹੜੀਆਂ ਮਗਰੋਂ ਸ਼ੈਤਾਨੀ ਹੋਂਦ ਵਾਲੀਆਂ ਕਹਾਣੀਆਂ ਰਾਹੀਂ ਪ੍ਰਗਟ ਹੋਈਆਂ। ਪਰ ਬੁੱਧ ਖੁਦ ਇਨ੍ਹਾਂ ਬਾਰੇ ਮਨੁੱਖੀ ਸੰਦਰਭ ਵਿਚ ਗੱਲ ਕਰਦਾ ਹੈ ਜਿਸ ਕਾਰਣ ਇਹ ਚੰਗੀ ਤਰ੍ਹਾਂ ਸਮਝ ਆਉਂਦੀਆਂ ਹਨ : ਜਦੋਂ ਉਹ ਰਾਤਾਂ ਇਕੱਲਿਆਂ ਜੰਗਲਾਂ ਵਿਚ ਬਿਤਾਉਂਦਾ ਸੀ ਤਾਂ ਕਦੇ ਕਦੇ ਉਹ ਡਰ ਜਾਂਦਾ ਸੀ। "ਜਦੋਂ ਮੈਂ ਉਥੇ ਰਹਿ ਰਿਹਾ ਸਾਂ ਤਾਂ ਖ਼ਬਰੇ ਇਕ ਹਿਰਨ ਮੇਰੇ ਕੋਲ ਆਇਆ, ਜਾਂ ਇਕ ਮੋਰ ਨੇ ਕੋਈ ਤਿਣਕਾ ਸੁੱਟਿਆ ਜਾਂ ਫਿਰ ਹਵਾ ਨੇ ਹੀ ਡਿਗੇ ਹੋਏ ਪੱਤਿਆਂ ਨੂੰ ਹਿਲਾਇਆ । ਤਾਂ ਮੈਂ ਸੋਚਿਆ, ਬਸ ਉਹੀ ਹੈ । ਫਿਰ ਮੇਰੇ ਮਨ ਵਿਚ ਵਿਚਾਰ ਆਇਆ ਕਿ ਮੈਂ ਲਗਾਤਾਰ ਡਰ ਕਿਉਂ ਰਿਹਾ ਹਾਂ ?....ਫਿਰ ਮੈਂ ਅਹਿਲ ਨਹੀਂ ਖੜਾ ਹੋਇਆ, ਨਾ ਹੀ ਬੈਠਿਆ, ਨਾ ਲੰਮਾ ਪਿਆ, ਪਰ ਤੁਰਦੇ ਫਿਰਦੇ ਹੀ ਉਸ ਇੱਛਾ ਸ਼ਕਤੀ ਨਾਲ ਗੱਲ ਕਰਦਾ ਰਿਹਾ ਜਿਹੜੀ ਡਰ ਦੀ ਸੀ, ਦਹਿਸ਼ਤ ਅਤੇ ਖੌਫ ਦਾ ਸ਼ਿਕਾਰ ਹੁੰਦੀ ਸੀ.....।"[4]

ਆਖਰੀ ਰੁਕਾਵਟ ਸ਼ਕ ਸੀ । ਇਹ ਬੁੱਧ ਦੇ ਮਨ ਦਾ ਸ਼ਕ ਸੀ ਕਿ ਗਿਆਨ ਹਾਸਲ ਕਰਨ ਮਗਰੋਂ ਉਸ ਨੇ ਜੋ ਕੁੱਝ ਸਿੱਖਿਆ ਹੈ, ਕੀ ਉਹ ਕੁੱਝ ਹੋਰਾਂ ਨੂੰ ਸਿਖਾਉਂਣਾ ਠੀਕ ਰਹੇਗਾ । ਉਸ ਦੇ ਮਨ ਵਿਚ ਆਇਆ ਕਿ ਇਹ ਸੱਚ ਸਿਰਫ਼ ਸਿਆਣੇ ਲੋਕਾਂ ਲਈ ਹੈ ਅਤੇ ਇਹ ਕਿ ਆਮ ਆਦਮੀ ਸਿੱਖਿਆਵਾਂ ਦੇ ਬਾਵਜ਼ੂਦ ਆਪਣੀ ਗੱਲ ਨੂੰ ਚੰਬੜਿਆ ਰਹਿੰਦਾ ਹੈ । "ਜੇ ਅਸੀਂ ਉਸ ਨੂੰ ਸੱਚ ਸਿਖਾਉਣਾ ਹੈ ਤਾਂ ਹੋਰ ਇਸ ਨੂੰ ਨਹੀਂ ਸਮਝ ਸਕਾਂਗੇ, ਅਤੇ ਮੇਰੇ ਯਤਨ ਬੇਕਾਰ ਜਾਣਗੇ ਜਿਸ ਕਾਰਣ ਮੈਨੂੰ ਤਕਲੀਫ਼ ਹੋਵੇਗੀ ।" ਪਰ ਨਾਲ ਹੀ ਉਸ ਦੇ ਮਨ ਵਿਚ ਇਕ ਸੋਚ ਹੋਰ ਵੀ ਆਈ : ਗੱਲ ਇਹ ਨਹੀਂ ਕਿ ਹਰ ਆਮ ਆਦਮੀ ਅਤੇ ਔਰਤ ਸੱਚ ਨੂੰ ਦੇਖਣਾ ਨਹੀਂ ਚਾਹੁੰਦਾ, ਪਰ ਇਹ ਹੈ ਕਿ ਉਨ੍ਹਾਂ ਨੂੰ ਇਸ ਬਾਰੇ ਦੱਸਿਆ ਹੀ ਨਹੀਂ ਜਾਂਦਾ । ਫਿਰ ਮਨੁੱਖਤਾ ਲਈ ਬੁੱਧ ਦੇ ਮਨ ਵਿਚਲਾ ਪਿਆਰ ਉਸ ਸ਼ਕ ਉਤੇ ਭਾਰੂ ਹੋ ਗਿਆ । ਉਸਨੇ ਲੋਕਾਂ ਨੂੰ ਸਿੱਖਿਆ ਦੇਣ ਲਈ ਸੰਸਾਰ ਵਿੱਚ ਜਾਣ ਦਾ ਫ਼ੈਸਲਾ ਕਰ ਲਿਆ ।[5]

ਇਸ ਤਰ੍ਹਾਂ ਘੁੰਮੱਕੜ ਗੌਤਮ, ਇਕ ਪ੍ਰਚਾਰਕ ਬੁੱਧ ਵਿਚ ਤਬਦੀਲ ਹੋ ਗਿਆ। ਬੁੱਧ ਨੇ ਸਭ ਤੋਂ ਪਹਿਲਾਂ ਆਪਣੀਆਂ ਸਿੱਖਿਆਵਾਂ, ਵਾਰਾਣਸੀ ਨੇੜੇ ਸਥਿਤ ਇਸੀਪਤਾਨਾ, ਜਿਸ ਨੂੰ ਹੁਣ ਸਾਰਨਾਥ ਕਿਹਾ ਜਾਂਦਾ ਹੈ, ਦੇ ਇਕ ਹਿਰਨ ਪਾਰਕ ਵਿਚ, ਲੋਕਾਂ ਸਾਹਮਣੇ ਪੇਸ਼ ਕੀਤੀਆਂ । ਗੌਤਮ ਵਲੋਂ ਸਰੀਰ ਨੂੰ ਤਕਲੀਫ਼ ਦੇਣੀ ਅਤੇ ਸਿਰੇ ਦੀ ਤਪੱਸਿਆ ਕਰਨੀ ਬੰਦ ਕਰਨ ਮਗਰੋਂ ਜਿਹੜੇ ਪੰਜ ਚੇਲੇ ਉਸ ਨੂੰ ਛੱਡ ਗਏ ਸਨ, ਉਹ ਉਸ ਕੋਲ ਵਾਪਸ ਆ ਗਏ ਇਹ ਪੰਜ ਜਣੇ ਬੁੱਧ ਦੇ 'ਧੱਮਾ (ਧਰਮ) ਨੂੰ ਸੁਣਨ ਵਾਲੇ ਪਹਿਲੇ ਸ਼ਖ਼ਸ ਸਨ । ਜਿਸ ਦਾ ਮੋਟੇ ਤੌਰ ਉਤੇ ਅਰਥ ਹੈ ਸਹੀ ਰਸਤਾ ਜਾਂ ਸੱਚ । ਇਹ ਪਹਿਲੀ ਵਾਰੀ ਸੀ ਜਦੋਂ ਬੁੱਧ ਨੇ 'ਨਿਬਾਨਾ' (ਨਿਰਵਾਣ) ਬਾਰੇ ਗੱਲ ਕੀਤੀ ਜਿਸ ਦਾ

ਮਤਲਬ ਹੈ ਮੌਤ ਤੋਂ ਬਾਅਦ ਮੁਕਤੀ। ਅਤੇ ਇਥੇ ਬੁੱਧ ਨੇ ਇਨ੍ਹਾਂ ਪੰਜਾਂ ਚੇਲਿਆਂ ਨੂੰ ਪ੍ਰਵਾਨ ਕਰ ਲਿਆ ਅਤੇ ਇਸ ਤੋਂ 'ਸੰਘ' ਦੀ ਸ਼ੁਰੂਆਤ ਹੋਈ। ਮਗਰੋਂ ਜਦੋਂ ਧੱਮਾਂ ਦਾ ਚਕਰ (ਧਰਮ ਚਕਰ ਪ੍ਰਿਵਰਤਣ) ਚਲਣਾ ਸ਼ੁਰੂ ਹੋ ਗਿਆ ਤਾਂ ਇਸ ਸ਼ੁਰੂਆਤ ਦੇ ਦਿਨ ਨੂੰ ਮਨਾਉਣਾ ਸ਼ੁਰੂ ਕੀਤਾ ਗਿਆ। ਸੰਭਵ ਹੈ ਕਿ ਬੁੱਧ ਨੇ ਪਹਿਲੀ ਵਾਰੀ ਜਦੋਂ ਆਪਣਾ ਸੱਚ ਬੋਲਿਆ ਉਹ ਦਿਨ ਈਸਾ ਤੋਂ 528 ਸਾਲ ਪਹਿਲਾਂ ਦੀ ਜੁਲਾਈ ਦੀ ਪੂਰਨਮਾਸ਼ੀ ਦੀ ਰਾਤ ਸੀ।[6]

ਬੁੱਧ ਨੇ ਆਪਣੇ ਪਹਿਲੇ ਪ੍ਰਵਚਨ ਵਿਚ ਕੀ ਸਿਖਿਆ ਦਿੱਤੀ ? ਸਭ ਤੋਂ ਪਹਿਲਾਂ ਉਸ ਨੇ ਨੁਕਤਾ ਉਠਾਇਆ ਜਿਹੜਾ ਉਸਦੇ ਪਹਿਲੇ ਪੰਜ ਚੇਲਿਆਂ ਨਾਲ ਵਿਸ਼ੇਸ਼ ਤੌਰ ਤੇ ਸੰਬੰਧ ਰੱਖਦਾ ਸੀ। ਉਹ ਇਕ ਵਾਰੀ ਉਸਨੂੰ ਛੱਡ ਗਏ ਸਨ ਕਿਉਂਕਿ ਬੁੱਧ ਨੇ ਆਪਣੇ ਸਰੀਰ ਨੂੰ ਤਸੀਹੇ ਦੇਣੇ ਬੰਦ ਕਰ ਦਿੱਤੇ ਸਨ। ਬੁੱਧ ਨੇ ਉਨ੍ਹਾਂ ਨੂੰ ਦਰਮਿਆਨੇ ਰਸਤੇ ਦੀ ਸੋਝੀ ਦਿਵਾਈ। ਉਸ ਕਿਹਾ ਕਿ ਸੁਖ ਸਹੂਲਤਾਂ ਵਿਚ ਜੀਵਨ ਬਤੀਤ ਕਰਨਾ ਠੀਕ ਨਹੀਂ ਅਤੇ ਇਸੇ ਤਰ੍ਹਾਂ ਹੀ ਜਿਹੜੇ ਲੋਕ ਆਪਣੇ ਆਪ ਨੂੰ ਕਸ਼ਟ ਦਿੰਦੇ ਹਨ ਉਹ ਵੀ ਗ਼ਲਤ ਹਨ। ਇਨ੍ਹਾਂ ਦੋਹਾਂ ਗੱਲਾਂ ਦਾ ਤਿਆਗ ਕਰਦਿਆਂ ਬੰਦੇ ਨੂੰ ਗਿਆਨ ਹਾਸਲ ਕਰਨ ਲਈ ਅਜਿਹਾ ਰਸਤਾ ਅਖਤਿਆਰ ਕਰਨਾ ਚਾਹੀਦਾ ਹੈ ਕਿ ਬਹੁਤੇ ਕਸ਼ਟਾਂ ਅਤੇ ਬਹੁਤੇ ਸੁੱਖਾਂ ਕਾਰਣ ਮਨ ਨਾ ਭਟਕੇ। ਇਸੇ ਤਰ੍ਹਾਂ ਹੀ ਮਨ ਨੂੰ ਦਿਸ਼ਾ ਮਿਲ ਸਕਦੀ ਹੈ।[7]

ਉਹ ਕੀ ਹੈ ਜਿਸ ਵਲ ਮਨ ਨੂੰ ਸੇਧਤ ਕੀਤਾ ਜਾਂਦਾ ਹੈ ? ਇਸ ਸਵਾਲ ਉਤੇ ਕਿ ਮਨੁੱਖੀ ਦੁੱਖਾਂ ਦਾ ਅੰਤ ਕਿਵੇਂ ਕੀਤਾ ਜਾਵੇ, ਬੁੱਧ ਨੇ ਉਮਰ ਨਾਲ, ਬਿਮਾਰੀ ਨਾਲ ਅਤੇ ਆਖਰਕਾਰ ਮੌਤ ਦੇ ਬਿਸਤਰ ਉਤੇ ਪਏ ਲੋਕਾਂ ਦੀ ਹਾਲਤ ਦੇਖੀ। ਭਾਵੇਂ ਸਰੀਰ ਵਿਚ ਕੁੱਝ ਕੁਦਰਤੀ ਤਬਦੀਲੀਆਂ ਹੋਣੀਆਂ ਲਾਜ਼ਮੀ ਹਨ, ਜੇ ਮਨ ਨੂੰ ਅਜ਼ਾਦ ਅਤੇ ਨਿਰਲੇਪ ਰਖਿਆ ਜਾਵੇ ਤਾਂ ਦੁੱਖ ਖ਼ਤਮ ਹੋ ਜਾਣਗੇ। ਬੁੱਧ ਨੇ 'ਇੱਛਾ ਦੀ ਮੁਕੰਮਲ ਅਣਹੋਂਦ' ਤਿਆਗ ਕਰਨ ਦੀ ਤਤਪਰਤਾ ਉਤੇ ਜ਼ੋਰ ਦਿੱਤਾ। ਉਸ ਕਿਹਾ ਕਿ ਇਹ ਕੰਮ ਸੌਖਾ ਨਹੀਂ ਕਿਉਂਕਿ ਵੱਖ ਵੱਖ ਵਸਤਾਂ ਦੀ ਇੱਛਾ ਲੰਬੇ ਸਮੇਂ ਤਕ ਭਟਕਦੀ ਰਹਿੰਦੀ ਹੈ।[8]

ਇਸ ਮੰਤਵ ਲਈ ਮਨ ਨੂੰ ਕਿਵੇਂ ਢਾਲਿਆ ਜਾਵੇ ? ਬੁੱਧ ਨੇ ਇਸ ਲਈ ਪਵਿੱਤਰ ਅੱਠ ਪੜਾਵੀ ਰਸਤੇ ਦੀ ਸਿਫਾਰਸ਼ ਕੀਤੀ। ਇਸ ਵਿਚ ਮਾਮਲਿਆਂ ਦੀ ਸ਼ੁੱਧੀ ਸ਼ਾਮਲ ਹੈ। ਨਜ਼ਰੀਆ, ਨਿਸ਼ਾਨਾ, ਬੋਲ, ਕਾਰਜ, ਜੀਵਨ, ਯਤਨ, ਮਨ ਅਤੇ ਸਾਧਨਾ। ਸਪਸ਼ਟ ਹੈ ਕਿ ਪਹਿਲੇ ਦੋ ਦਾ ਸੰਬੰਧ ਜੀਵਨ ਦੇ ਨਜ਼ਰੀਏ ਨਾਲ ਹੈ, ਅਗਲੇ ਤਿੰਨਾਂ ਦਾ ਸਧਾਰਣ ਅਸੂਲਾਂ ਨਾਲ ਅਤੇ ਆਖਰੀ ਤਿੰਨਾਂ ਦਾ ਮਾਨਸਿਕ ਜ਼ਬਤ ਜਾਂ ਬੁੱਧ ਵਲੋਂ ਦੱਸੇ ਯਤਨਾਂ ਨਾਲ ਹੈ।[9]

ਜਿਥੋਂ ਤੱਕ ਸਹੀ ਨਜ਼ਰੀਏ ਦਾ ਸੰਬੰਧ ਹੈ, ਬੁੱਧ ਚਾਹੁੰਦੇ ਹਨ ਕਿ ਮਨੁੱਖ ਨੂੰ ਜ਼ਿੰਦਗੀ



ਤਸਵੀਰ 5. ਬੁੱਧ ਉਪਦੇਸ਼ ਦਿੰਦੇ ਹੋਏ

ਵਿਚ ਆਉਣ ਵਾਲੀਆਂ ਮੁਸ਼ਕਲਾਂ ਦਾ ਪਤਾ ਹੋਵੇ । ਸਹੀ ਨਿਸ਼ਾਨਾ, ਸੰਸਾਰਕ ਸੁੱਖਾਂ ਦਾ ਤਿਆਗ ਕਰ ਕੇ ਮਨੁੱਖੀ ਤਕਲੀਫ਼ਾਂ ਨੂੰ ਦੂਰ ਕਰਨਾ ਹੋਣਾ ਚਾਹੀਦਾ ਹੈ । ਇਹ ਦੋਵੇਂ, ਨਜ਼ਰੀਆ ਅਤੇ ਨਿਸ਼ਾਨਾ, ਮਨੁੱਖ ਨੂੰ ਐਸੇ ਅਕੀਦੇ ਲਈ ਤਿਆਰ ਕਰਨਗੇ ਜਿਸ ਨਾਲ ਖ਼ੁਦ ਦੀ ਮੁਕਤੀ ਲਈ ਉਹ ਆਪਣੇ ਆਪ ਨੂੰ ਤਿਆਰ ਕਰ ਸਕੇਗਾ ।[10]

ਇਸ ਤੋਂ ਬਾਅਦ ਕੁੱਝ ਆਚਾਰ ਸੂਚੀਆਂ, ਨੈਤਿਕ ਅਸੂਲ ਕਾਇਮ ਕੀਤੇ ਗਏ । ਸਹੀ ਬੋਲਣ ਲਈ ਚਾਹੀਦਾ ਹੈ ਕਿ ਬੰਦਾ 'ਝੂਠ ਬੋਲਣ, ਨਿੰਦਾ ਚੁਗਲੀ ਕਰਨ, ਗਾਲੀ ਗਲੋਚ ਕਰਨ ਅਤੇ ਬੇਮਤਲਬ ਬੋਲਣ ਤੋਂ ਗੁਰੇਜ ਕਰੇ । ਦੂਸਰੇ ਦੀ ਜਾਨ ਲੈਣਾ, ਤੋਹਫੇ ਦੇ ਰੂਪ 'ਚ ਮਿਲੀ ਵਸਤ ਤੋਂ ਬਿਨਾਂ ਕਿਸੇ ਦੀ ਚੀਜ਼ ਹਾਸਲ ਕਰਨਾ ਅਤੇ ਲਿੰਗ ਭੋਗ ਦੀ ਇੱਛਾ ਕਾਰਣ ਕੋਈ ਗਲਤ ਗੱਲ ਕਰਨਾ, ਇਨ੍ਹਾਂ ਦੀ ਬੁੱਧ ਨੇ ਖਾਸ ਤੌਰ ਉਤੇ ਮਨਾਹੀ ਕੀਤੀ ਹੈ । ਰੋਜ਼ਾਨਾ ਜ਼ਿੰਦਗੀ ਬਾਰੇ ਹਦਾਇਤ ਇਹ ਸੀ ਕਿ ਰੋਜ਼ੀ ਕੋਈ ਗਲਤ ਗੱਲ ਕੀਤੇ ਬਿਨਾਂ ਕਮਾਈ ਜਾਵੇ ਅਰਥਾਤ ਸਹੀ ਜੀਵਨ ਬਤੀਤ ਕੀਤਾ ਜਾਵੇ ।[11]

ਇਨ੍ਹਾਂ ਨੈਤਿਕ ਅਸੂਲਾਂ ਤੋ ਬਾਅਦ ਤਿੰਨ ਕਿਸਮ ਦੇ ਮਾਨਸਿਕ ਜ਼ਬਤ ਦੱਸੇ ਗਏ ਹਨ । ਸਹੀ ਜ਼ਬਤ ਦਾ ਮਤਲਬ ਹੈ ਬੰਦੇ ਦਾ ਮਨ, ਪੂਰੀ ਸ਼ਕਤੀ ਮੰਦ ਦੀ ਹਾਰ ਲਈ ਅਤੇ ਚੰਗੇ ਦੀ ਸਿਰਜਣਾ ਲਈ ਲੱਗੇ । ਸਹੀ ਮਨ ਦਾ ਮਤਲਬ ਹੈ ਕਿ ਸੁਚੇਤ ਰਹਿ ਕੇ ਆਪਣੀਆਂ ਭਾਵਨਾਵਾਂ, ਸੰਕਲਪਾਂ, ਕਾਰਵਾਈਆਂ ਉਤੇ ਕਾਬੂ ਰੱਖੇ । ਸਹੀ ਧਿਆਨ ਦਾ ਮਤਲਬ ਹੈ ਭਗਤੀ ਦਾ ਅਮਲ ਜਿਸ ਵਿਚ ਬੰਦਾ ਕਦਮ ਬ ਕਦਮ ਉਪਰ ਚੜ੍ਹੇ ਅਤੇ ਉਸ ਪੜਾਅ ਉੱਤੇ ਪਹੁੰਚ ਜਾਵੇ ਜਿਥੇ ਮਨ ਦੀ ਨਿਰਲੇਪਤਾ ਕਾਰਣ ਦੁੱਖਾਂ ਅਤੇ ਸੁੱਖਾਂ ਤੋਂ ਮੁਕਤ ਹੋ ਜਾਵੇ । ਜੇ ਇਨ੍ਹਾਂ ਅੱਠ ਨੁਕਤਿਆਂ ਨੂੰ ਸਮੁੱਚੇ ਤੌਰ ਉਤੇ ਲਿਆ ਜਾਵੇ ਤਾਂ ਇਹ ਬੁੱਧ ਵਲੋਂ ਦੱਸਿਆ ਗਿਆ ਜੀਵਨ ਢੰਗ ਹੈ ।[12]

# 3

# ਬੁੱਧ

ਘੁਮੱਕੜ ਬੁੱਧ ਨੂੰ ਗਿਆਨ ਹਾਸਲ ਹੋ ਗਿਆ ਤੇ ਇਸ ਤਰ੍ਹਾਂ ਉਹ ਕਰੀਬ ਪੈਂਤੀ ਸਾਲ ਦੀ ਉਮਰ ਵਿਚ ਬੁੱਧ ਹੋ ਗਿਆ ਅਤੇ ਅੱਸੀ ਸਾਲ ਦੀ ਉਮਰ ਵਿਚ ਮਰਿਆ। ਇਨ੍ਹਾਂ ਪੰਤਾਲੀ ਸਾਲਾਂ ਵਿਚ ਬੁੱਧ ਨੇ ਦੋ ਨਿਸ਼ਾਨਿਆਂ ਲਈ ਕੰਮ ਕੀਤਾ : ਆਮ ਲੋਕਾਂ ਵਿੱਚ ਆਪਣਾ ਸੁਨੇਹਾ ਪਹੁੰਚਾਣਾ ਅਤੇ ਸੰਘ ਜਾਂ ਭਿਕਸ਼ੂਆਂ ਦਾ ਸੰਗਠਨ ਕਾਇਮ ਕਰਨਾ। ਜਿਥੋਂ ਤਕ ਉਸਦੇ ਨਿਜੀ ਜੀਵਨ ਦਾ ਸੰਬੰਧ ਹੈ, ਸਾਡੇ ਕੋਲ ਘਟਨਾਵਾਂ ਦਾ ਰਿਕਾਰਡ ਹੈ। ਪਰ ਇਹ ਦੱਸਣ ਦਾ ਕੋਈ ਤਰੀਕਾ ਨਹੀਂ ਕਿ ਇਹ ਕਿਸ ਤਰਤੀਬ ਵਿਚ ਵਾਪਰੀਆਂ, ਅਸੀਂ ਨਹੀਂ ਦੱਸ ਸਕਦੇ ਕਿ ਇਹ ਕਦੋਂ ਵਾਪਰੀਆਂ। ਲੱਗਦਾ ਹੈ ਕਿ ਬੋਧ ਹਾਸਲ ਕਰਨ ਦੇ ਕੁੱਝ ਸਾਲਾ ਮਗਰੋਂ ਬੁੱਧ ਕਪਿਲਵਸਤੂ ਵਿਚ ਆਪਣੇ ਘਰ ਵਾਪਸ ਆਏ। ਉਨ੍ਹਾਂ ਦੀ ਪਤਨੀ ਮਾਇਆ ਨੇ ਆਪਣੇ ਪੁੱਤਰ ਰਾਹੁਲ ਨੂੰ ਇਹ ਕਹਿ ਕੇ ਉਨ੍ਹਾਂ ਪਾਸ ਭੇਜਿਆ ਕਿ ਗੱਦੀ ਦਾ ਵਾਰਸ ਉਹਨੂੰ ਹੀ ਥਾਪਿਆ ਜਾਵੇ। ਬੁੱਧ ਨੇ ਉਸ ਨੂੰ ਆਪਣਾ ਭਿਕਸ਼ਾ ਪਾਤਰ ਦੇ ਦਿੱਤਾ। ਉਨ੍ਹਾਂ ਆਪਣੇ ਮੁਖ ਚੇਲੇ ਸਰੀਪੁੱਤਾ ਨੂੰ ਕਿਹਾ ਕਿ ਰਾਹੁਲ ਨੂੰ ਸੰਘ ਵਿਚ ਸ਼ਾਮਲ ਕਰ ਲਿਆ ਜਾਵੇ। ਪਿਤਾ ਅਤੇ ਪੁੱਤਰ ਕਪਿਲਵਸਤੂ ਤੋਂ ਰਵਾਨਾ ਹੋ ਗਏ ਅਤੇ ਸਾਡੇ ਕੋਲ ਉਨ੍ਹਾਂ ਦੀ ਮਗਰੋਂ ਹੋਈ ਗੱਲਬਾਤ ਦਾ ਰਿਕਾਰਡ ਹੈ। ਮਿਸਾਲ ਵਜੋਂ ਇਕ ਦਿਨ ਬੁੱਧ ਆਪਣਾ ਚੋਗਾ ਪਾ ਕੇ ਅਤੇ ਭਿਕਸ਼ਾ ਪਾਤਰ ਲੈ ਕੇ ਸਰਸਵਤੀ ਸ਼ਹਿਰ ਵਲ ਰਵਾਨਾ ਹੋਏ। ਰਾਹੁਲ ਉਨ੍ਹਾਂ ਦੇ ਮਗਰ ਮਗਰ ਤੁਰ ਪਿਆ। ਕੁੱਝ ਸਮੇਂ ਮਗਰੋਂ ਬੁੱਧ ਨੇ ਪਿਛਾਂਹ ਮੁੜ ਕੇ ਰਾਹੁਲ ਨੂੰ ਦੇਖਿਆ ਅਤੇ ਕਿਹਾ : "ਰਾਹੁਲ ਤੈਨੂੰ ਇਹ ਕਹਿਣਾ ਸਿੱਖਣਾ ਚਾਹੀਦਾ ਹੈ ਕਿ ਇਹ ਮੇਰਾ ਨਹੀਂ ਹੈ।" ਰਾਹੁਲ ਨੇ ਸੋਚਿਆ ਕਿ ਇਹ ਬੁੱਧ ਵਲੋਂ ਚਿਤਾਵਨੀ ਸੀ। ਇਸ ਲਈ ਉਹ ਮੁੜ ਗਿਆ ਅਤੇ ਨਿਰਲੇਪ ਰਹਿਣ ਬਾਰੇ, ਬੁੱਧ ਦੀ ਸਿੱਖਿਆ ਬਾਰੇ ਧਿਆਨ ਲਾ ਕੇ ਬੈਠ ਗਿਆ। ਇਹ ਕਹਾਣੀਆਂ ਕਾਫ਼ੀ ਦਿਲ ਛੂਹਣ ਵਾਲੀਆਂ ਹਨ।[1]

ਇਕ ਹੋਰ ਸਾਕਿਆ, ਦੇਵਦੱਤ, ਜਿਹੜਾ ਕਿ ਬੁੱਧ ਦਾ ਚਚੇਰਾ ਭਰਾ ਸੀ, ਸੰਘ ਵਿੱਚ ਸ਼ਾਮਲ ਹੋਇਆ ਅਤੇ ਕਾਫੀ ਮਸ਼ਹੂਰ ਹੋ ਗਿਆ। ਇਸ ਦਾ ਕਾਰਣ ਇਹ ਸੀ ਕਿ ਉਸ ਨੇ ਬੁੱਧ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਇਕ ਵਾਰੀ ਜਦੋਂ ਬੁੱਧ ਇਕ

ਭਾਰੀ ਇਕੱਠ ਨੂੰ ਸੰਬੋਧਨ ਕਰ ਰਹੇ ਸਨ ਤਾਂ ਦੇਵਦੱਤ ਨੇ ਉਨ੍ਹਾਂ ਕੋਲ ਆ ਕੇ ਕਿਹਾ: "ਪ੍ਰਭੂ ਤੁਸੀਂ ਹੁਣ ਬੁੱਢੇ ਹੋ ਗਏ ਹੋ, ਇਸ ਲਈ ਤੁਹਾਨੂੰ ਹੁਣ ਚਿੰਤਾ ਮੁਕਤ ਰਹਿਣਾ ਚਾਹੀਦਾ ਹੈ। ਇਸ ਲਈ ਤੁਹਾਨੂੰ ਇਸ ਸੰਘ ਦਾ ਕੰਮ ਮੈਨੂੰ ਸੰਭਾਲ ਦੇਣਾ ਚਾਹੀਦਾ ਹੈ।" ਬੁੱਧ ਨੇ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਦੇਵਦੱਤ ਇਸ ਦੇ ਯੋਗ ਨਹੀਂ ਹੈ। ਇਸ ਮਗਰੋਂ ਦੇਵਦੱਤ ਨੇ ਸੰਘ ਨੂੰ ਦੋਫਾੜ ਕਰਨ ਦੀ ਕੋਸ਼ਿਸ਼ ਕੀਤੀ ਜਿਸ ਕਾਰਣ ਸਰੀਪੁੱਤਾ ਨੇ ਉਸ ਨੂੰ ਸੰਘ ਵਿਚੋਂ ਖਾਰਜ ਕਰ ਦਿੱਤਾ। ਉਸਨੇ ਬੁੱਧ ਦੀ ਹੱਤਿਆ ਦੀ ਵੀ ਕੋਸ਼ਿਸ਼ ਕੀਤੀ। ਦੱਸਿਆ ਜਾਂਦਾ ਹੈ ਕਿ ਮਗਧ ਦੇ ਰਾਜਾ ਬਿੰਬੀਸਾਰ ਦੇ ਪੁੱਤਰ ਅਜਾਤਸ਼ਤਰੂ ਨੇ ਦੇਵਦੱਤ ਦੀ ਸਹਾਇਤਾ ਕੀਤੀ ਸੀ। ਪਰ ਦੇਵਦੱਤ ਆਪਣੇ ਸਾਰੇ ਯਤਨਾਂ ਵਿੱਚ ਅਸਫਲ ਰਿਹਾ। ਕਿਹਾ ਜਾਂਦਾ ਹੈ ਕਿ ਉਸ ਨੇ ਮਗਰੋਂ ਮਾਫ਼ੀ ਮੰਗ ਲਈ ਅਤੇ ਉਸ ਨੂੰ ਸੰਘ ਵਿਚ ਮੁੜ ਸ਼ਾਮਲ ਕਰ ਲਿਆ ਗਿਆ।[2]

ਬੁੱਧ ਦੇ ਜੀਵਨ ਵਿਚ ਜਿਹੜੀ ਇਕ ਔਰਤ ਨੇ ਮਹੱਤਵਪੂਰਣ ਭੂਮਿਕਾ ਨਿਭਾਈ ਉਹ ਸੀ ਮਹਾਪਜਪਤੀ ਗੌਤਮੀ। ਉਹ ਨਜ਼ਦੀਕੀ ਰਿਸ਼ਤੇਦਾਰ ਸੰਭਵ ਤੌਰ ਉਤੇ ਕੋਈ ਵਡੇਰੀ ਸੀ ਅਤੇ ਉਹ ਗੌਤਮ ਦੀ ਮਾਂ ਵਰਗੀ ਹੀ ਸੀ ਕਿਉਂਕਿ ਉਸ ਦੀ ਮਾਂ ਉਸ ਦੇ ਜਨਮ ਤੋਂ ਕੁੱਝ ਦਿਨਾਂ ਮਗਰੋਂ ਹੀ ਮਰ ਗਈ ਸੀ। ਮਹਾਪਜਪਤੀ ਨੇ ਹੀ ਗੌਤਮ ਨੂੰ ਇਸ ਗੱਲ ਲਈ ਰਾਜ਼ੀ ਕਰਵਾਇਆ ਸੀ ਕਿ ਇਸਤਰੀਆਂ ਨੂੰ ਸੰਘ ਵਿਚ ਸ਼ਾਮਲ ਕੀਤਾ ਜਾਵੇ। ਜਦੋਂ ਬੁੱਧ ਕਪਿਲਵਸਤੂ ਵਿਚ ਸਨ ਤਾਂ ਉਸੇ ਨੇ ਵਾਰ ਵਾਰ ਬੇਨਤੀ ਕੀਤੀ ਕਿ ਉਸ ਨੂੰ ਅਤੇ ਹੋਰ ਔਰਤਾਂ ਨੂੰ ਘਰੋਂ ਬਾਹਰ ਨਿਕਲ ਕੇ ਬੇਘਰਿਆਂ ਵਾਲਾ ਜੀਵਨ ਬਤੀਤ ਕਰਨ ਦੀ ਆਗਿਆ ਦਿੱਤੀ ਜਾਵੇ। ਬੁੱਧ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ। ਫਿਰ ਉਸ ਨੇ ਆਪਣੇ ਵਾਲ ਕਟਵਾ ਦਿੱਤੇ ਅਤੇ ਭਿਕਸ਼ੂਆਂ ਵਾਲੇ ਵਸਤਰ ਪਹਿਨ ਲਏ ਅਤੇ ਕੁੱਝ ਹੋਰ ਸਾਕਿਆ ਔਰਤਾਂ ਦੇ ਨਾਲ ਵੈਸ਼ਾਲੀ (ਵੈਸਾਲੀ) ਤਕ ਪੈਦਲ ਗਈ ਜਿਥੇ ਬੁੱਧ ਰਹਿ ਰਹੇ ਸਨ। ਉਸਦੇ ਚਚੇਰੇ ਭਰਾ ਅਤੇ ਵਿਸ਼ਵਾਸਯੋਗ ਚੇਲੇ ਆਨੰਦ ਨੇ ਉਸਨੂੰ ਦੇਖਿਆ : "ਗੋਤਮੀ ਤੂੰ ਉਦਾਸ ਅਤੇ ਰੋਂਦੀ ਹੋਈ ਬਾਹਰ ਕਿਉਂ ਖੜੀ ਹੈ ਅਤੇ ਤੇਰੇ ਪੈਰ ਸੁੱਜੇ ਹੋਏ ਅਤੇ ਧੂੜ ਭਰੇ ਕਿਉਂ ਹਨ ?" ਮਹਾਪਜਪਤੀ ਗੌਤਮੀ ਨੇ ਆਪਣੀ ਬੇਨਤੀ ਫਿਰ ਬੁੱਧ ਕੋਲ ਦੁਹਰਾਈ ਪਰ ਉਨ੍ਹਾਂ ਇਸਨੂੰ ਪ੍ਰਵਾਨ ਕਰਨ ਤੋਂ ਇਨਕਾਰ ਕਰ ਦਿੱਤਾ। ਫਿਰ ਆਨੰਦ ਨੇ ਪੁੱਛਿਆ: ਕੀ ਔਰਤਾਂ ਪਵਿੱਤਰ ਜੀਵਨ ਬਤੀਤ ਕਰਨ ਦੇ ਅਯੋਗ ਹਨ ? ਬੁੱਧ ਸਹਿਮਤ ਸਨ ਕਿ ਉਹ ਅਯੋਗ ਨਹੀਂ ਹਨ। ਆਨੰਦ ਨੇ ਉਨ੍ਹਾਂ ਨੂੰ ਚੇਤੇ ਕਰਵਾਇਆ ਕਿ ਇਹ ਗੌਤਮੀ ਹੀ ਸੀ ਜਿਸਨੇ ਉਸ਼ ਨੂੰ ਛੋਟੇ ਹੁੰਦੇ ਨੂੰ ਪਾਲਿਆ ਅਤੇ ਵੱਡਾ ਕੀਤਾ ਸੀ। ਆਖਰਕਾਰ ਬੁੱਧ ਔਰਤਾਂ ਨੂੰ ਸੰਘ ਵਿੱਚ ਸ਼ਾਮਲ ਕਰਨ ਲਈ ਸਹਿਮਤ ਹੋ ਗਏ ਬਸ਼ਰਤੇ ਕਿ ਉਹ ਜ਼ਾਬਤੇ ਦੀਆਂ ਕੁੱਝ ਸਖ਼ਤ ਸ਼ਰਤਾਂ ਉੱਤੇ ਅਮਲ ਕਰਨ। ਇਸ ਤੋਂ ਇਨਕਾਰ ਕਰਨਾ ਅਸੰਭਵ ਹੈ ਕਿ ਉਹਨਾਂ ਦੇ ਮਨ ਵਿਚ ਸੰਘ ਅੰਦਰ ਔਰਤਾਂ ਨੂੰ ਮਰਦਾਂ ਦੇ ਬਰਾਬਰ ਥਾਂ ਦੇਣ



ਤਸਵੀਰ 6. ਇਕ ਵਪਾਰੀ ਵਲੋਂ ਬੁੱਧ ਨੂੰ ਦਿੱਤਾ ਗਿਆ ਯਾਦਗਾਰੀ ਤੋਹਫਾ

ਕਾਰ ਸਕੇ ਸਨ। ਖ਼ਬਰੇ ਉਹ ਭਿਕਸ਼ੂਆਂ ਦੇ ਨੈਤਿਕ ਜ਼ਬਤ ਬਾਰੇ ਚਿੰਤਿਤ ਸਨ।[3]

ਬੁੱਧ ਨੇ ਬਹੁਤ ਮਹੱਤਵਪੂਰਣ ਜਨਤਕ ਭੂਮਿਕਾ ਨਿਭਾਈ। ਇਸ ਦਾ ਇਕ ਕਾਰਣ ਇਹ ਸੀ ਕਿ ਭਾਰਤ ਵਿੱਚ ਸੰਤ ਸਮਝੇ ਜਾਂਦੇ ਲੋਕ ਆਮ ਤੌਰ ਤੇ ਕਾਫੀ ਵੱਡੀ ਉਮਰ ਮਗਰੋਂ ਜਨਤਕ ਭੂਮਿਕਾ ਨਿਭਾਉਣ ਲੱਗਦੇ ਸਨ। ਇਸ ਤੋਂ ਬਿਨਾ, ਬੁੱਧ ਦੇ ਨਿਰੰਤਰ ਸਫ਼ਰ ਕਰਨ ਵਾਲੇ ਮਿਸ਼ਨਰੀ ਵਜੋਂ ਯਤਨਾਂ ਨੇ ਉਨ੍ਹਾਂ ਨੂੰ ਉੱਤਰ ਪੂਰਬੀ ਭਾਰਤ ਵਿਚ ਕਾਫੀ ਮਸ਼ਹੂਰ ਕਰ ਦਿੱਤਾ। ਇਹ ਵੀ ਲੱਗਦਾ ਹੈ ਕਿ ਉਨ੍ਹਾਂ ਦੀ ਮਹਿਮਾ ਉਨ੍ਹਾਂ ਖੇਤਰਾਂ ਵਿਚ ਵੀ ਪਹੁੰਚੀ ਜਿਥੇ ਉਹ ਨਹੀਂ ਸਨ ਗਏ ਜਿਵੇਂ ਕਿ ਗੰਗਾ-ਜਮਨਾ ਡੈਲਟਾ ਵਿਚਕਾਰਲੇ ਖੇਤਰ ਵਿਚ। ਮਿਸਾਲ ਵਜੋਂ ਭਾਰਤ ਦੇ ਦੱਖਣ ਵਿਚ ਗੋਦਾਵਰੀ ਦਰਿਆ ਦੇ ਕਿਨਾਰੇ ਤੋਂ ਪੁਜਾਰੀਆਂ ਦਾ ਇਕ ਵਫ਼ਦ ਬੁੱਧ ਨਾਲ ਮੁਲਾਕਾਤ ਕਰਨ ਲਈ ਕੋਸਾਂਬੀ, ਸਰਸਵਤੀ, ਕਪਿਲਵਸਤੂ, ਕੁਸੀਨਗਰ, ਵੈਸ਼ਾਲੀ ਅਤੇ ਆਖਰਕਾਰ ਰਾਜਗ੍ਰਿਹ ਤਕ ਆਇਆ। ਅਸਲ ਵਿੱਚ ਇਹ ਸਾਰੇ ਸ਼ਹਿਰ ਉੱਤਰ ਵੱਲ ਦੇ ਵਪਾਰਕ ਰਸਤੇ (ਉੱਤਰ ਪੱਥ) ਉਤੇ ਸਥਿਤ ਸਨ ਅਤੇ ਬੁੱਧ ਨਾਲ ਜੁੜਣ ਵਾਲੇ ਲੋਕਾਂ ਵਿਚ ਵਪਾਰੀਆਂ ਦਾ ਇਕ ਵੱਡਾ ਹਿੱਸਾ ਸ਼ਾਮਲ ਸੀ। ਇਨ੍ਹਾਂ ਵਿੱਚ ਲੱਖਪਤੀ ਵਪਾਰੀ ਸੁਦੱਤ ਵੀ ਸੀ। ਜਿਸ ਦਾ ਦੂਸਰਾ ਨਾਂ 'ਅਨਾਥ ਪਿੰਡੀਕਾ' ਸੀ ਜਿਸ ਦੇ ਅਰਥ ਹਨ ਅਨਾਥਾਂ ਨੂੰ ਭੋਜਨ ਕਰਾਉਣ ਵਾਲਾ। ਦੱਸਿਆ ਜਾਂਦਾ ਹੈ ਕਿ ਉਸ ਨੇ ਰਾਜੇ ਦੇ ਪੁੱਤਰ ਪਾਸੋਂ ਸਰਸਵਤੀ ਵਿਚ ਇਕ ਪਾਰਕ ਖਰੀਦਿਆ ਅਤੇ ਉਸ ਦੀ ਕੀਮਤ, ਧਰਤੀ ਉੱਤੇ ਸੋਨੇ ਦੀਆਂ ਮੋਹਰਾਂ ਵਿਛਾ ਕੇ ਅਦਾ ਕੀਤੀ। ਇਸ ਪਾਰਕ, ਜੇਤਾ ਕੁੰਜ ਜਾਂ ਅਨੰਦ ਪਿੰਡੀਕਾ ਕੁੰਜ, ਵਿਚ ਮੌਨਸੂਨ ਦੇ ਮੌਸਮ ਵਿਚ ਬੁੱਧ ਰਹਿਣਾ ਪਸੰਦ ਕਰਦੇ ਸਨ। ਨਾ ਸਿਰਫ ਵੱਡੇ ਵਪਾਰੀ ਸਗੋਂ ਉੱਤਰ ਪੂਰਬ ਭਾਰਤ ਦੇ ਦੋ ਮੁੱਖ ਰਾਜੇ ਵੀ ਬੁੱਧ ਦੇ ਸ਼ਰਧਾਲੂ ਸਨ। ਇਹ ਸਨ ਕੋਸਾਲੀ ਦੇ ਪਰਸੇਨਜੀਤ (ਪਸੇਨਦੀ) ਅਤੇ ਮਗਧ ਦੇ ਬਿੰਧੀਸਾਰ। ਲਿੱਛਾਵੀ ਅਤੇ ਮਾਲਾ ਦੇ ਕਬੀਲਾਈ ਗਣਰਾਜਾਂ ਦੇ ਪਰਮੁਖ ਆਦਮੀ ਵੀ ਬੁੱਧ ਦੇ ਪ੍ਰਭਾਵ ਹੇਠ ਸਨ। ਪਰ ਬਾਕੀ ਦੇ ਕਈ ਹਿੰਦੂ ਸੰਤਾਂ ਦੇ ਉਲਟ, ਬੁੱਧ ਨੇ ਸਰਕਾਰੀ ਮਾਮਲਿਆਂ ਨਾਲ ਸੰਬੰਧ ਰੱਖਣ ਤੋਂ ਇਨਕਾਰ ਕਰ ਦਿੱਤਾ।[4]

ਬੁੱਧ ਦੀ ਬਾਕੀ ਦੇ ਸੰਤਾਂ ਨਾਲੋਂ ਵੱਖਰੀ ਗੱਲ ਇਹ ਸੀ ਕਿ ਉਹ ਸਭ ਨਾਲ ਬਰਾਬਰੀ ਨਾਲ ਪੇਸ਼ ਆਉਂਦੇ ਸਨ। ਮਿਸਾਲ ਵਜੋਂ ਦੇਖੋ ਕਿ ਜਦੋਂ ਕੋਸਾਲਾ ਦੇ ਰਾਜੇ ਪਰਸੇਨਜੀਤ ਨੇ ਪੁੱਛਿਆ ਕਿ ਸੰਸਾਰਕ ਬਖੇੜਿਆਂ ਤੋਂ ਉਪਰ ਉਠ ਚੁੱਕੇ ਸਹੀ ਸੰਤ (ਅਰਾਹਾਂਤ) ਦੀ ਕੀ ਪਛਾਣ ਹੈ ਤਾਂ ਬੁੱਧ ਨੇ ਕੀ ਕਿਹਾ ਸੀ : "ਹੇ ਰਾਜਨ ਤੇਰੇ ਲਈ ਇਹ ਕਰ ਸਕਣਾ ਮੁਸ਼ਕਲ ਹੈ ਕਿਉਂਕਿ ਤੂੰ ਦੁਨੀਆਦਾਰ ਹੈਂ। ਸੁੱਖ ਆਰਾਮ ਦਾ ਸ਼ੌਕੀਨ ਹੈਂ, ਤੇਰੇ ਸੌਣ ਕਮਰੇ ਬੱਚਿਆਂ ਨਾਲ ਭਰੇ ਪਏ ਹਨ, ਤੂੰ ਚੰਦਨ ਦੀ ਖੁਸ਼ਬੂ ਸੁੰਘਦਾ ਹੈਂ, ਹਾਰ ਅਤੇ ਇਤਰ ਵਰਤਦਾ ਹੈਂ, ਸੋਨੇ ਤੇ ਚਾਂਦੀ ਦੇ ਤੋਹਫ਼ੇ ਹਾਸਲ ਕਰਦਾ ਹੈਂ। ਤੇਰੇ ਲਈ ਇਸ ਬਾਰੇ ਫੈਸਲਾ ਕਰਨਾ ਮੁਸ਼ਕਲ ਹੈ।" ਦੂਸਰੇ ਪਾਸੇ ਘਟ ਰੁਤਬੇ



ਤਸਵੀਰ 7. ਬੁੱਧ ਦੇ ਸਵਾਗਤ ਲਈ ਸ਼ਾਹੀ ਜਲੂਸ

ਜਾਂ ਘੱਟ ਮਹੱਤਤਾ ਵਾਲੇ ਲੋਕਾਂ ਨਾਲ ਵਧੇਰੇ ਨਰਮੀ ਨਾਲ ਗੱਲ ਕੀਤੀ ਜਾਂਦੀ ਸੀ। ਇਕ ਚਰਵਾਹੇ ਨੰਦ ਨੇ ਸੰਘ ਵਿਚ ਸ਼ਾਮਲ ਹੋਣ ਦੀ ਇੱਛਾ ਪ੍ਰਗਟ ਕੀਤੀ। ਬੁੱਧ ਨੇ ਕਿਹਾ : "ਜਾਹ ਅਤੇ ਜਾਨਵਰਾਂ ਨੂੰ ਉਨ੍ਹਾਂ ਦੇ ਅਸਲੀ ਮਾਲਕਾਂ ਦੇ ਹਵਾਲੇ ਕਰ ਆ।" ਚਰਵਾਹੇ ਨੇ ਇੰਜ ਕਰ ਦਿੱਤਾ ਤਾਂ ਬੁੱਧ ਨੇ ਉਸ ਦੀ ਉਤਸੁਕਤਾ ਦੇਖਦਿਆਂ ਉਸਨੂੰ ਖੁਦ ਹੀ ਸੰਘ ਵਿਚ ਸ਼ਾਮਲ ਕਰਨ ਦੀ ਰਸਮ ਅਦਾ ਕੀਤੀ। ਇਸੇ ਤਰ੍ਹਾਂ ਹੀ ਬਹੁਤ ਹੇਠਲੇ ਪੱਧਰ ਦੇ ਨਾਈ, ਉਪਲੀ ਜਾਂ ਕਲਾਕਾਰ ਤੇ ਸਟੇਜ ਮੈਨੇਜਰ ਤਾਲਾਪੁੱਤੋਂ ਨੂੰ ਵੀ ਸੰਘ ਵਿਚ ਉਸੇ ਤਰ੍ਹਾਂ ਸਵਾਗਤ ਦਿੱਤਾ ਗਿਆ ਜਿਵੇਂ ਉੱਚ-ਕੁਲ ਦੇ ਬ੍ਰਾਹਮਣਾਂ, ਸਰੀਪੁੱਤਾ ਅਤੇ ਮੋਗਲਾਨਾ ਦਾ। ਜਦੋਂ ਬੁੱਧ ਤੁਰ ਫਿਰ ਕੇ ਸ਼ੁਰੂ-ਸ਼ੁਰੂ ਵਿਚ ਆਪਣਾ ਸੁਨੇਹਾ ਪਹੁੰਚਾ ਰਹੇ ਸਨ ਤਾਂ ਉਨ੍ਹਾਂ ਸਮਾਜ ਦੇ ਹਰ ਵਰਗ ਦੇ ਉਚੇ-ਨੀਵੇਂ ਲੋਕਾਂ ਨਾਲ ਮੁਲਾਕਾਤਾਂ ਕੀਤੀਆਂ। ਮਿਸਾਲ ਵਜੋਂ ਭਾਗਵ ਨਾਂ ਦੇ ਇਕ ਘੁਮਿਆਰ ਕੋਲ ਬੁੱਧ ਦੇ ਜਾਣ ਦੀ ਕਹਾਣੀ ਹੈ। "ਭਾਗਵ ਜੇ ਤੈਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਮੈਂ ਤੇਰੀ ਝੌਂਪੜੀ ਵਿਚ ਰਾਤ ਕੱਟਣੀ ਚਾਹਾਂਗਾ।" "ਮੈਨੂੰ ਕੋਈ ਇਨਕਾਰ ਨਹੀਂ ਪਰ ਮੈਨੂੰ ਉਸ ਦੂਸਰੇ ਸਾਧੂ ਤੋਂ ਪੁੱਛਣਾ ਪਏਗਾ ਜੋ ਇਥੇ ਬਰਸਾਤ ਦੇ ਮੌਸਮ ਕਾਰਣ ਰੁਕਿਆ ਹੋਇਆ ਹੈ।" ਬੁੱਧ ਨੇ ਪੁੱਛਿਆ ਅਤੇ ਝੌਂਪੜੀ ਦੇ ਇਕ ਕੋਨੇ ਵਿੱਚ ਚਟਾਈ ਵਿਛਾ ਲਈ। ਬੁੱਧ ਨਾਲ ਗੱਲਾਂ ਕਰਦਿਆਂ ਦੂਸਰਾ ਸਾਧੂ ਕਹਿੰਦਾ ਹੈ, "ਮੈਂ ਉਸ ਸਾਕਿਆ, ਗੌਤਮ ਦੀ ਭਾਲ ਕਰ ਰਿਹਾ ਹਾਂ ਜਿਸ ਬਾਰੇ ਬਹੁਤ ਚੰਗੀਆਂ ਗੱਲਾਂ ਫੈਲੀਆਂ ਹੋਈਆਂ ਹਨ।" ਬੁੱਧ ਇਹ ਦੱਸੇ ਬਿਨਾ ਕਿ ਉਸ ਦੀ ਭਾਲ ਖ਼ਤਮ ਹੋ ਗਈ ਹੈ, ਉਸ ਸਾਧੂ ਨੂੰ ਆਪਣੀਆਂ ਸਿੱਖਿਆਵਾਂ ਬਾਰੇ ਦੱਸਦੇ ਹਨ।[5]

ਬੁੱਧ ਨੇ ਇਸ ਗੱਲ ਦੀ ਕਦੇ ਪਰਵਾਹ ਨਹੀਂ ਕੀਤੀ ਕਿ ਉਹ ਜਿਸ ਬੰਦੇ ਨੂੰ ਮਿਲ ਰਹੇ ਹਨ, ਜਨਮ ਰਾਹੀਂ ਜਾਂ ਜ਼ਾਤਪਾਤ ਰਾਹੀਂ, ਸਥਾਪਤ ਭਾਰਤੀ ਢਾਂਚੇ ਮੁਤਾਬਕ, ਉਸ ਦਾ ਰੁਤਬਾ ਕਿੰਨਾ ਉੱਚਾ ਜਾਂ ਨੀਵਾਂ ਹੈ। ਬੁੱਧ ਦੇ ਸਮੇਂ ਉਤਰੀ ਭਾਰਤ ਵਿਚ ਸਮਾਜਕ ਢਾਂਚਾ ਤਬਦੀਲ ਹੋ ਰਿਹਾ ਸੀ। ਲੱਗਦਾ ਹੈ ਕਿ ਵਸੋਂ ਵੱਧ ਰਹੀ ਸੀ, ਵਧੇਰੇ ਜ਼ਮੀਨ; ਜੰਗਲ ਕੱਟ ਕੇ ਖੇਤੀ ਹੇਠ ਲਿਆਂਦੀ ਜਾ ਰਹੀ ਸੀ। ਇਸ ਮੰਤਵ ਲਈ ਲੋਹੇ ਦੇ ਸੰਦਾਂ ਦੀ ਵਰਤੋਂ ਵੱਧ ਰਹੀ ਸੀ ਅਤੇ ਬਹੁਤ ਸਾਰੇ ਜੰਗਲੀ ਕਬੀਲੇ ਕਿਸਾਨ ਅਤੇ ਮੁਜ਼ਾਰੇ ਬਣ ਗਏ ਸਨ। ਵਪਾਰ ਦੇ ਵਾਧੇ ਕਾਰਣ ਸ਼ਹਿਰਾਂ ਤੇ ਕਸਬਿਆਂ ਦੀ ਗਿਣਤੀ ਅਤੇ ਆਕਾਰ ਵੱਧ ਗਏ। ਇਸਤਰ੍ਹਾਂ ਦੇ ਬਦਲ ਰਹੇ ਸਮਾਜ ਵਿਚ ਬੁੱਧ ਦੇ ਸੁਨੇਹੇ ਦੀ ਬਹੁਤ ਮਹੱਤਤਾ ਸੀ। ਉਨ੍ਹਾਂ ਦੇ ਵਿਚਾਰਾਂ ਮੁਤਾਬਕ ਪੁਜਾਰੀਆਂ ਵਲੋਂ ਕੀਤੀਆਂ ਜਾਂਦੀਆਂ ਰਸਮਾਂ ਦਾ ਕੋਈ ਮਤਲਬ ਨਹੀਂ ਸੀ ਅਤੇ ਅਸਲੀ ਗੱਲ ਇਹ ਸੀ ਕਿ ਤੁਸੀਂ ਆਪਣਾ ਜੀਵਨ ਕਿਵੇਂ ਬਤੀਤ ਕਰਦੇ ਹੋ। ਇਸ ਲਈ ਕਰਮਕਾਂਡ ਦੇ ਅਧਿਕਾਰਾਂ, ਕਰਮਕਾਂਡ ਦੀ ਸ਼ੁੱਧਤਾ ਜਾਂ ਅਸ਼ੁੱਧਤਾ ਉੱਤੇ ਕਿੰਤੂ ਕੀਤੇ ਜਾਂਦੇ ਸਨ ਅਤੇ ਇਸਤਰ੍ਹਾਂ ਅਸਿੱਧੇ ਤੌਰ ਉੱਤੇ ਜਾਤਪਾਤ ਦੇ ਪ੍ਰਬੰਧ ਬਾਰੇ ਸਵਾਲ ਕੀਤੇ ਜਾਂਦੇ ਸਨ। ਜਿਥੇ ਸੰਘ

ਤੋਂ ਬਾਹਰਲੇ ਸਧਾਰਣ ਲੋਕਾਂ ਨੂੰ ਇਸ ਤਰ੍ਹਾਂ ਸਿਖਲਾਈ ਦਿੱਤੀ ਜਾਂਦੀ ਸੀ ਉਥੇ ਸੰਘ ਦੇ ਅੰਦਰ ਜਾਤ-ਪਾਤ ਉੱਤੇ ਸਿੱਧਾ ਹਮਲਾ ਹੁੰਦਾ ਸੀ। ਇਕ ਸੰਦੇਸ਼ ਵਿਚ ਇਕ ਬਹੁਤ ਖੂਬਸੂਰਤ ਪਹਿਰਾ ਹੈ ਜਿਸ ਵਿਚ ਬੁੱਧ ਪੰਜ ਨਦੀਆਂ ਦਾ ਜ਼ਿਕਰ ਕਰਦਿਆਂ ਕਹਿੰਦੇ ਹਨ, "ਜਿਵੇਂ ਸਮੁੰਦਰ ਵਿਚ ਪਹੁੰਚ ਕੇ ਇਨ੍ਹਾਂ ਦੇ ਪਾਣੀਆਂ ਦੇ ਨਾਂ ਅਤੇ ਅਲਹਿਦਗੀ ਖ਼ਤਮ ਹੋ ਜਾਂਦੇ ਹਨ ਉਸੇ ਤਰ੍ਹਾਂ ਹੀ ਜਦੋਂ ਬੁੱਧ ਦੇ ਚੇਲੇ ਸੰਘ ਵਿਚ ਸ਼ਾਮਲ ਹੁੰਦੇ ਹਨ ਤਾਂ ਉਨ੍ਹਾਂ ਦੀ ਜਾਤ, ਰੁਤਬੇ ਜਾਂ ਵੰਸ਼ ਮਾਣ ਵੀ ਇਕਮਿਕ ਹੋ ਕੇ ਖਤਮ ਹੋ ਜਾਂਦੇ ਹਨ।"[6]

ਇਕ ਹੋਰ ਮਾਮਲੇ ਵਿਚ ਬੁੱਧ ਹੋਰ ਵੀ ਇਨਕਲਾਬੀ ਸੀ। ਉਨ੍ਹਾਂ ਨੇ ਲੋਕਾਂ ਨਾਲ ਉਨ੍ਹਾਂ ਦੀ ਆਪਣੀ ਸਾਦਾ, ਰੋਜ਼ਾਨਾ ਬੋਲਚਾਲ ਵਾਲੀ ਭਾਸ਼ਾ ਵਿੱਚ ਗੱਲ ਕੀਤੀ ਅਤੇ ਮਗਰੋਂ ਉਸਦੇ ਕਥਨ ਵੀ ਉਸੇ ਹੀ ਭਾਸ਼ਾ ਵਿਚ ਲਿਖੇ ਗਏ। ਇਹ ਸਥਾਨਕ ਭਾਸ਼ਾ ਸੀ ਜਿਸਨੂੰ ਉਸ ਵੇਲੇ ਮਗਧੀ ਕਿਹਾ ਜਾਂਦਾ ਸੀ ਤੇ ਮਗਰੋਂ ਪਾਲੀ ਕਿਹਾ ਗਿਆ। ਬੁੱਧ ਤੋਂ ਪਹਿਲਾਂ ਧਰਮ ਅਤੇ ਫ਼ਲਸਫ਼ੇ ਬਾਰੇ ਭਾਰਤੀ ਸਾਹਿਤ, ਵਿਦਵਾਨਾਂ ਦੀ ਭਾਸ਼ਾ, ਸੰਸਕ੍ਰਿਤ ਸੀ•। ਦੂਸਰੇ ਪਾਸੇ ਬੁੱਧ ਦੀਆਂ ਕਥਾਵਾਂ ਅਤੇ ਕਥਨਾਂ ਨੇ ਬੁੱਧ ਦੇ ਸੁਨੇਹੇ ਨੂੰ ਆਮ ਲੋਕਾਂ ਤਕ ਇਸ ਤਰੀਕੇ ਨਾਲ ਪਹੁੰਚਾਇਆ ਕਿ ਉਹ ਪੰਡਤਾਂ ਅਤੇ ਵਿਦਵਾਨਾਂ ਦੀ ਸਹਾਇਤਾ ਤੋਂ ਬਿਨਾ ਹੀ ਉਨ੍ਹਾਂ ਨੂੰ ਸਮਝ ਸਕਦੇ ਸਨ।[7]

ਬੁੱਧ ਦੇ ਕਥਨਾਂ ਵਿਚ ਵੈਸੇ ਵੀ ਇਕ ਸ਼ਕਤੀਸ਼ਾਲੀ ਸਧਾਰਣਤਾ ਹੈ ਜਿਹੜੀ ਆਮ ਲੋਕਾਂ ਨੂੰ ਬਹੁਤ ਪਸੰਦ ਆਈ ਹੋਵੇਗੀ। ਉਨ੍ਹਾਂ ਦੇ ਫ਼ਲਸਫ਼ੇ ਵਿਚ ਕਿਆਸਆਰਾਈ ਨਹੀਂ ਕੀਤੀ। ਉਸ ਸਮੇਂ ਦੇ ਵਿਦਵਾਨ, ਪੰਡਤ ਅਤੇ ਸਾਧੂ ਆਮ ਤੌਰ ਉੱਤੇ ਹਕੀਕਤਾਂ ਤੋਂ ਪਰ੍ਹੇ ਦੇ ਪਰਾ-ਯਥਾਰਥਕ ਵਿਸ਼ਿਆਂ ਬਾਰੇ ਬਹਿਸ ਕਰਨਾ ਪਸੰਦ ਕਰਦੇ ਸਨ ਜਿਵੇਂ ਕਿ ਅੱਜਕੱਲ੍ਹ ਵੀ ਕੀਤਾ ਜਾਂਦਾ ਹੈ। ਬੁੱਧ ਨੇ ਇਸ ਤਰ੍ਹਾਂ ਦੇ ਸਵਾਲਾਂ ਨੂੰ ਬੇਤੁਕੇ ਦੱਸ ਕੇ ਰੱਦ ਕਰ ਦਿੱਤਾ। ਜਦੋਂ ਕਦੇ ਇਸਤਰ੍ਹਾਂ ਦੇ ਸਵਾਲਾਂ ਬਾਰੇ ਵਿਵਾਦ ਖੜੇ ਹੋਣ ਤਾਂ ਬੁੱਧ ਚੁੱਪ ਰਹਿੰਦੇ। ਕਦੇ ਕਦੇ ਉਹ ਉਨ੍ਹਾਂ ਦਾ ਮਜ਼ਾਕ ਉਡਾਉਂਦੇ। ਜਦੋਂ ਉਹ ਸਰਸਵਤੀ ਦੇ ਸ਼ਹਿਰ ਵਿਚ ਰਹਿ ਰਹੇ ਸਨ ਤਾਂ ਬਹੁਤ ਸਾਰੇ ਦਾਰਸ਼ਨਿਕ ਅਤੇ ਸਾਧੂ ਭਿਖਿਆ ਮੰਗਣ ਲਈ ਆਏ ਅਤੇ ਉਨ੍ਹਾਂ ਦੇ ਵਿਚਾਰਾਂ ਦੇ ਵਖਰੇਵੇਂ ਕਾਰਣ ਬਹੁਤ ਸ਼ੋਰ-ਸ਼ਰਾਬੇ ਵਾਲੀਆਂ ਬਹਿਸਾਂ ਅਤੇ ਗਾਲੀ ਗਲੋਚ ਵਾਲੀ ਭਾਸ਼ਾ ਦੀ ਵਰਤੋਂ ਸ਼ੁਰੂ ਹੋ ਗਈ। ਬੁੱਧ ਦੇ ਚੇਲਿਆਂ ਨੇ ਵੱਖ-ਵੱਖ ਗਰੁਪਾਂ ਵਿਚਾਲੇ ਇਸ ਤਰ੍ਹਾਂ ਦੇ ਸਵਾਲਾਂ ਉੱਤੇ ਬਹਿਸ ਸੁਣੀ ਕਿ ਕੀ ਸੰਸਾਰ ਸਦੀਵੀ ਹੈ, ਜਾਂ ਇਹ ਅਸੀਮ ਹੈ ਵਗ਼ੈਰਾ। ਉਨ੍ਹਾਂ ਦੇ ਚੇਲਿਆਂ ਨੇ ਆ ਕੇ ਜੋ ਕੁੱਝ ਦੇਖਿਆ ਸੀ, ਉਹ ਸਭ ਬੁੱਧ ਨੂੰ ਦੱਸਿਆ ਅਤੇ ਉਨ੍ਹਾਂ ਦੀ ਟਿੱਪਣੀ ਉਸ ਕਥਾ ਦੇ ਰੂਪ ਵਿਚ ਸੀ ਜਿਹੜੀ ਅੱਜ ਕੱਲ੍ਹ ਆਮ ਜਾਣੀ ਜਾਂਦੀ ਹੈ। ਇਹ ਕਹਾਣੀ ਅੰਨ੍ਹੇ ਲੋਕਾਂ ਦੀ ਹੈ ਜਿਹੜੇ ਹਾਥੀ ਦੇ ਵੱਖ ਵੱਖ ਅੰਗਾਂ ਨੂੰ ਟੋਂਹਦੇ ਹਨ। ਇਕ ਅੰਨ੍ਹੇ ਲਈ ਸਚਾਈ ਇਹ ਸੀ ਕਿ ਹਾਥੀ ਇਕ ਮੋਟੇ ਖੰਭੇ ਵਰਗਾ ਸੀ

ਕਿਉਂਕਿ ਉਸ ਨੇ ਇਕ ਲੱਤ ਫੜੀ ਸੀ । ਦੂਸਰੇ ਲਈ ਇਹ ਇਕ ਵੱਡੇ ਘੜੇ ਵਰਗਾ ਸੀ ਕਿਉਂਕਿ ਉਸ ਨੇ ਇਸ ਦਾ ਸਿਰ ਛੋਹਿਆ ਸੀ । ਇਕ ਲਈ ਇਹ ਹਲ ਦੇ ਚਊ ਵਰਗਾ ਸੀ ਕਿਉਂਕਿ ਉਸ ਦੇ ਹੱਥ ਹਾਥੀ ਦੀ ਸੁੰਡ ਆ ਗਈ ਸੀ ਅਤੇ ਇਸੇ ਤਰ੍ਹਾਂ ਬਾਕੀਆਂ ਨਾਲ ਵਾਪਰੀ । ਉਨ੍ਹਾਂ ਦਾ ਕਹਿਣਾ ਇਹ ਸੀ ਕਿ ਹਰੇਕ ਨੇ 'ਸਮੁਚੇ ਸੱਚ' ਦਾ ਇਕ ਹਿੱਸਾ ਹੀ ਦੇਖਿਆ ਹੈ ਅਤੇ ਬੁੱਧ ਨੇ ਕਿਹਾ ਕਿ "ਇਹੀ ਗੱਲ ਉਨ੍ਹਾਂ ਧਾਰਮਕ ਗੁਰੂਆਂ ਉੱਤੇ ਵੀ ਢੁਕਵੀਂ ਹੈ ਕਿਉਂਕਿ ਉਹ ਆਪਸ ਵਿਚ ਲੜਦੇ ਹਨ ਅਤੇ ਹਰੇਕ ਦੀ ਸੋਚ ਇਹੀ ਹੈ ਕਿ ਉਹ ਸਭ ਤੋਂ ਸਿਆਣਾ ਹੈ ਤੇ ਸਭ ਕੁੱਝ ਸਮਝਦਾ ਹੈ ।"[8]

ਆਪਣੇ ਕੁੱਝ ਵਿਆਖਿਆਨਾਂ ਵਿਚ ਫ਼ਲਸਫ਼ੇ ਦੇ ਤੱਰਕੀਕਰਣ ਦੀ ਗੱਲ ਕਰਦਿਆਂ ਬੁੱਧ ਆਮ ਰਾਇ ਤੋਂ ਪਾਰ ਜਾਂਦਾ ਹੈ । ਮਿਸਾਲ ਵਜੋਂ "ਅੱਖ ਅਤੇ ਦੇਖੀ ਗਈ ਚੀਜ਼, ਕੰਨ ਦੀ ਆਵਾਜ਼, ਨੱਕ ਅਤੇ ਮਹਿਕ, ਜੀਭ ਅਤੇ ਸਵਾਦ, ਸਰੀਰ ਅਤੇ ਛੋਹੀਆਂ ਗਈਆਂ ਵਸਤਾਂ, ਮਨ ਅਤੇ ਵਿਚਾਰ-ਬਸ ਇਹੀ ਕੁੱਝ ਹੈ ।" ਬੁੱਧ ਕਹਿੰਦੇ ਹਨ ਕਿ ਜਿਹੜਾ ਬੰਦਾ ਇਸ 'ਸਭ ਕੁੱਝ' ਨੂੰ ਰੱਦ ਕਰੇਗਾ ਤਾਂ ਕੁੱਝ ਹੋਰ 'ਸਭ ਕੁੱਝ' ਐਲਾਨੇਗਾ ਜਦੋਂ ਸਵਾਲ ਇਸ ਨੂੰ ਸਾਬਤ ਨਹੀਂ ਕਰ ਸਕਣਗੇ । ਉਮਰ ਦੇ ਵਾਧੇ, ਨਿਘਾਰ ਅਤੇ ਪੁਨਰ ਜਨਮ ਤੋਂ ਪਾਰ ਕਿਸੇ ਸੰਸਾਰ ਦੇ ਸਵਾਲ ਦੇ ਜਵਾਬ ਵਿਚ ਬੁੱਧ ਕਹਿੰਦੇ ਹਨ ਕਿ "ਸੰਸਾਰ ਤੋਂ ਪਰੇ ਹੋਰ ਕੋਈ ਸੰਸਾਰ ਨਹੀਂ ਹੈ ।" ਇਸ ਦਾ ਮਤਲਬ ਹੈ ਕਿ ਹੋਰ ਪੈਗੰਬਰਾਂ ਦੇ ਉਲਟ ਉਨ੍ਹਾਂ ਨੇ ਇਸ ਜੀਵਨ ਤੋਂ ਪਾਰ ਕਿਸੇ ਸਵਰਗ ਦੀ ਗੱਲ ਨਹੀਂ ਕੀਤੀ । ਇਹ ਸੱਚ ਹੈ ਕਿ ਬੋਧੀ ਲਿਖਤਾਂ ਦੇ ਕੁੱਝ ਭਾਗਾਂ ਵਿਚ ਦੱਸਿਆ ਗਿਆ ਹੈ ਕਿ ਬੁੱਧ ਨੇ ਹੀ ਲੱਗਭਗ ਜਾਦੂਈ ਸ਼ਕਤੀਆਂ ਅਤੇ ਪਰਾਭੌਤਿਕ ਮਸਲਿਆਂ ਦੀ ਗੱਲ ਕੀਤੀ ਸੀ । ਪਰ ਇਹ ਵੀ ਸੰਭਵ ਹੈ ਕਿ ਅਜਿਹੇ ਬਿਆਨਾਂ ਰਾਹੀਂ, ਜੇ ਸੱਚਮੁੱਚ ਹੀ ਉਸਨੇ ਅਜਿਹੇ ਬਿਆਨ ਦਿੱਤੇ ਹੋਣ, ਬੁੱਧ ਉਸ ਵੇਲੇ ਦੇ ਆਪਣੇ ਸਰੋਤਿਆਂ ਦੀ ਜਾਣ ਪਛਾਣ ਵਾਲੇ ਸੰਕੇਤ ਦੀ ਵਰਤੋਂ ਕਰ ਰਹੇ ਸਨ ।[9]

ਆਪਣੇ ਸੰਘ ਨੂੰ ਮਜ਼ਬੂਤ ਕਰਨ ਲਈ ਬੁੱਧ ਨੇ ਬਹੁਤ ਯਤਨ ਕੀਤੇ । ਭਿਕਸ਼ੂਆਂ ਦੀ ਸਭਾ ਨੂੰ ਸੰਘ ਦੀਆਂ ਸਰਗਰਮੀਆਂ ਦਾ ਮਹੱਤਵਪੂਰਣ ਭਾਗ ਬਣਾਉਣ ਸਦਕਾ ਉਹ ਆਪਣੇ ਸਾਕਿਆ ਤੋਂ ਕਿਤੇ ਅੱਗੇ ਸੀ । ਉਹ ਵਰਿਜੀ (ਵਿਜੀ) ਦੀ ਕਬੀਲਾਈ ਸੰਘਤਾ ਦੀ ਰਵਾਇਤ ਬਾਰੇ ਵਾਕਫ਼ ਸਨ ਜਿਸ ਵਿੱਚ ਲਿੱਛਾਵੀ ਵੀ ਸ਼ਾਮਲ ਸਨ : ਉਥੇ ਕਬੀਲਿਆਂ ਦੇ ਪ੍ਰਤਿਨਿਧ ਪਰਿਵਾਰਾਂ ਦੇ ਮੁਖੀਆਂ ਦੀ ਰਾਜਧਾਨੀ ਵਿਚ ਮੀਟਿੰਗ ਹੋਇਆ ਕਰਦੀ ਸੀ ਅਤੇ ਰਾਜਕਾਜ ਦੇ ਮਾਮਲੇ ਇਸੇ ਤਰੀਕੇ ਨਾਲ ਹੀ ਨਜਿਠੇ ਜਾਂਦੇ ਸਨ । ਬੁੱਧ ਨੇ ਵਰਿਜੀਆਂ ਬਾਰੇ ਕਿਹਾ : "ਜਿੰਨੀ ਦੇਰ ਤਕ ਉਹ ਵਾਰ ਵਾਰ ਅਤੇ ਵੱਡੀ ਗਿਣਤੀ ਵਿਚ ਇਕੱਠ ਕਰਦੇ ਰਹਿਣਗੇ, ਉਨੀ ਦੇਰ ਤਕ ਹੀ ਉਨ੍ਹਾਂ ਦੀ ਬਿਹਤਰੀ ਬਰਕਰਾਰ ਰਹੇਗੀ ।" ਐਨ ਇਹੀ ਗੱਲ ਉਨ੍ਹਾਂ ਨੇ ਆਪਣੇ ਭਿਕਸ਼ੂਆਂ ਬਾਰੇ ਕਹੀ ।

ਇਹ ਜਮਹੂਰੀਅਤ ਦੀ ਭਾਵਨਾ ਸੀ ਜਿਸ ਵਿਚ ਬੁੱਧ ਦੀ ਸਲਾਹ ਉਤੇ ਇਹ ਤਰਮੀਮ ਕੀਤੀ ਗਈ ਸੀ ਕਿ ਸੰਘ ਦੇ ਵਡੇਰਿਆਂ ਦਾ ਬਣਦਾ ਸਤਿਕਾਰ ਕੀਤਾ ਜਾਵੇਗਾ। ਬੁੱਧ ਦੀ ਮੌਤ ਤੋਂ ਬਾਅਦ ਵੀ ਲੰਬੇ ਸਮੇਂ ਤਕ ਬੋਧੀ ਭਿਕਸ਼ੂ ਬਹੁਤੇ ਮਾਮਲੇ ਇਸੇ ਤਰੀਕੇ ਨਾਲ ਹੀ ਹੱਲ ਕਰਦੇ ਰਹੇ।[10]

ਬੁੱਧ ਨੇ ਸੰਘ ਵਿਚ ਦਾਖਲੇ ਦੀਆਂ ਸ਼ਰਤਾਂ ਬਾਰੇ ਵੀ ਨਿਯਮਾਂ ਦੇ ਵੇਰਵੇ ਤਿਆਰ ਕੀਤੇ ਅਤੇ ਖਾਧੀ ਜਾਣ ਵਾਲੀ ਸਹੁੰ ਵੀ ਆਪ ਹੀ ਲਿਖੀ : "ਮੈਂ ਬੁੱਧ ਦਾ ਸ਼ਰਣਾਗਤ ਹਾਂ, ਮੈਂ ਸੱਚੇ ਰਾਹ (ਧੱਮਾ) ਦਾ ਸ਼ਰਣਾਗਤ ਹਾਂ, ਮੈਂ ਸੰਘ ਦਾ ਸ਼ਰਣਾਗਤ ਹਾਂ।" ਲਗਾਤਾਰ ਸੰਮੇਲਨ ਕਰਨ, ਭੀਖ ਮੰਗਣ ਜਾਣ ਅਤੇ ਸਿੱਖਿਆ ਦੇਣ ਜਾਣ ਲਈ, ਬਰਸਾਤਾਂ ਦੇ ਮੌਸਮ ਵਿਚ ਪੂਰਵ ਨਿਸ਼ਚਿਤ ਥਾਂਵਾਂ ਉੱਤੇ ਟਿਕਾਣੇ ਲਈ ਰੋਜ਼ਾਨਾ ਵਤੀਰੇ ਤਕ ਲਈ ਵੀ ਨਿਯਮ ਬਣਾਏ ਗਏ ਸਨ ਮਿਸਾਲ ਵਜੋਂ : "ਘਰ ਜਾਂ ਭਿਕਸ਼ੂਘਰ ਵਿਚ ਆਉਣ ਉੱਤੇ ਭਿਕਸ਼ੂ ਜੁੱਤੀਆਂ ਲਾਹ ਦੇਵੇਗਾ ਪੁੱਠੀਆਂ ਕਰੇਗਾ, ਉਨ੍ਹਾਂ ਨੂੰ ਆਪਸ ਵਿਚ ਮਾਰ ਕੇ ਝਾੜੇਗਾ, ਉਨ੍ਹਾਂ ਨੂੰ ਫਿਰ ਸਿੱਧੀਆਂ ਕਰੇਗਾ, ਆਪਣੀ ਛਤਰੀ ਹੇਠਾਂ ਰਖੇਗਾ, ਅਤੇ ਫਿਰ ਬਿਨਾਂ ਕਿਸੇ ਕਾਹਲੀ ਦੇ ਅੰਦਰ ਦਾਖਲ ਹੋਵੇਗਾ।" ਇਸ ਤੋਂ ਬਾਅਦ ਪੈਰ ਧੋਣ, ਸੈਂਡਲ ਸਾਫ ਕਰਨ, ਉਥੇ ਰਹਿ ਰਹੇ ਵਡੇਰੇ ਭਿਕਸ਼ੂਆਂ ਨੂੰ ਸਤਿਕਾਰ ਦੇਣ, ਸੰਘ ਦੇ ਸਭਾਗ੍ਰਿਹ ਬਾਰੇ ਜਾਣਕਾਰੀ ਹਾਸਲ ਕਰਨ ਵਗੈਰਾ ਦੀਆਂ ਹਦਾਇਤਾਂ ਦਿੱਤੀਆਂ ਗਈਆਂ ਹਨ। ਬੁੱਧ ਭਿਕਸ਼ੂਆਂ ਨੂੰ ਸਲਾਹ ਦਿੰਦੇ ਸਨ ਕਿ ਉਹ ਵਿਹਲੇ ਨਾ ਬੈਠਣ, ਗੱਪਾਂ ਨਾ ਮਾਰਨ, ਗਲਤ ਦੋਸਤਾਂ ਦਾ ਖਹਿੜਾ ਛੱਡਣ ਅਤੇ ਮਨ ਵਿਚ ਸੁੱਖ ਤੇ ਆਰਾਮ ਦੀ ਇੱਛਾ ਨਾ ਰੱਖਣ। ਸ਼ਾਂਤਚਿਤ ਅਤੇ ਸੰਜਮ, ਉੱਤਮ ਭਿਕਸ਼ੂਆਂ ਦੇ ਗੁਣ ਸਮਝੇ ਜਾਂਦੇ ਸਨ। ਖਬਰੇ ਦੇਸ਼ ਦੇ ਸਭਿਆਚਾਰ ਨੂੰ ਮਨ ਵਿਚ ਰਖਦਿਆਂ ਹੀ ਬੁੱਧ ਸਖਤ ਨਿਯਮ ਬਣਾ ਕੇ ਸੰਘ ਵਿਚ ਅਨੁਸ਼ਾਸਨ ਰੱਖਣਾ ਚਾਹੁੰਦੇ ਸਨ। ਬੁੱਧ ਦੇ ਹੁੰਦਿਆਂ ਹੀ ਸੰਘ ਵਿਚੋਂ ਲੋਕਾਂ ਨੂੰ ਕੱਢੇ ਜਾਣ ਦੀਆਂ ਉਦਾਹਰਣਾਂ ਮੌਜੂਦ ਹਨ।[11]

ਹੁਣ ਤੱਕ ਤੁਸੀਂ ਸਮਝ ਗਏ ਹੋਵੋਂਗੇ ਕਿ ਬੁੱਧ ਨੇ ਲੋਕਾਂ ਨੂੰ ਜੋ ਕੁੱਝ ਸਿਖਾਉਣ ਦੀ ਕੋਸ਼ਿਸ਼ ਕੀਤੀ ਉਸ ਰਾਹੀਂ ਲੋਕਾਂ ਦੇ ਜੀਵਨ ਢੰਗ ਤੇ ਸੋਚ ਵਿਚ ਛੇਤੀ ਤਬਦੀਲੀ ਆਉਣੀ ਚਾਹੀਦੀ ਸੀ। ਬੇਸ਼ੱਕ, ਬੁੱਧ ਨੂੰ ਪਤਾ ਸੀ ਕਿ ਇਹ ਕੰਮ ਬਹੁਤ ਵੱਡਾ ਹੈ। ਇਹ ਚੇਤੇ ਕਰਨਾ ਦਿਲਚਸਪ ਹੈ ਕਿ ਉਹ ਖੁਦ ਵੀ ਇਸ ਬਾਰੇ ਨਿਸ਼ਚਿਤ ਨਹੀਂ ਸਨ ਕਿ ਇਹ ਕੰਮ ਸ਼ੁਰੂ ਕਰਨਾ ਚਾਹੀਦਾ ਹੈ ਜਾਂ ਨਹੀਂ ਕਿਉਂਕਿ "ਲੋਕ ਕੁੱਝ ਗੱਲਾਂ ਨਾਲ ਚੰਬੜੇ ਰਹਿੰਦੇ ਹਨ।" ਪਰ ਬੁੱਧ ਆਮ ਆਦਮੀ ਨਹੀਂ ਸੀ। ਤਰਕ ਦੀ ਉਨ੍ਹਾਂ ਦੀ ਨਿਰਾਸਤਾ ਉਨ੍ਹਾਂ ਦੇ ਦਿਲ ਦੇ ਪਿਆਰ ਸਾਹਮਣੇ ਖਤਮ ਹੋ ਗਈ। ਜਿਵੇਂ ਕਿ ਸਾਰਨਾਥ ਵਿਚ ਗਿਆਨ ਹਾਸਲ ਕਰਨ ਮਗਰੋਂ ਉਨ੍ਹਾਂ ਕਿਹਾ ਕਿ ਉਹ ਇਸ ਤੱਥ ਤੋਂ ਵਾਕਫ ਸਨ ਕਿ "ਅਜਿਹੇ ਲੋਕ ਮੌਜੂਦ ਸਨ ਜਿਨ੍ਹਾਂ ਦੀਆਂ ਅੱਖਾਂ ਧੁੰਦਲਾ ਗਈਆਂ ਹਨ, ਐਸੇ ਲੋਕ ਜਿਹੜੇ ਬਹੁਤ ਸਿਆਣੇ ਹਨ ਅਤੇ ਜਿਹੜੇ ਸਿਆਣੇ ਨਹੀਂ ਹਨ, ਚੰਗੇ

ਸੁਭਾਅ ਵਾਲੇ ਲੋਕ ਹਨ ਤੇ ਮਾੜੇ ਸੁਭਾਅ ਵਾਲੇ ਲੋਕ ਹਨ...... ।" ਫਿਰ ਵੀ ਬੁੱਧ ਨੇ ਉਨ੍ਹਾਂ ਸਭ ਨੂੰ ਸਿੱਖਿਆ ਦੇਣ ਦਾ ਫੈਸਲਾ ਕੀਤਾ ਕਿਉਂਕਿ ਉਹ ਸੰਸਾਰ ਵੱਲ, ਜਿਵੇਂ ਕਿ ਉਨ੍ਹਾਂ ਖੁਦ ਕਿਹਾ ਸੀ, 'ਬੁੱਧ ਦੀਆਂ ਨਜ਼ਰਾਂ ਰਾਹੀਂ ਪਿਆਰ ਨਾਲ ਦੇਖਦੇ ਸਨ ।'[12]

# 4
# ਅੰਤ

ਜਦੋਂ ਬੁੱਧ ਬੁੱਢੇ ਹੁੰਦੇ ਗਏ ਤਾਂ ਉਨ੍ਹਾਂ ਦੇ ਕੁੱਝ ਚੇਲੇ ਉਨ੍ਹਾਂ ਤੋਂ ਦੂਰ ਰਹਿ ਕੇ ਪ੍ਰਚਾਰਕਾਂ ਵਜੋਂ ਉਨ੍ਹਾਂ ਦੇ ਸੁਨੇਹੇ ਨੂੰ ਫੈਲਾਉਂਦੇ ਰਹੇ ਅਤੇ ਉਨ੍ਹਾਂ ਦੇ ਪਹਿਲੇ ਕੁੱਝ ਚੇਲੇ ਤਾਂ ਮਰ ਵੀ ਚੁੱਕੇ ਸਨ। ਲੱਗਦਾ ਹੈ ਕਿ ਮਰਨ ਵੇਲੇ ਬੁੱਧ ਲਗਭਗ ਇੱਕਲੇ ਸਨ। ਉਨ੍ਹਾਂ ਦਾ ਪੁੱਤਰ ਰਾਹੁਲ ਕਦੇ ਕਦੇ ਉਨ੍ਹਾਂ ਦੇ ਨਾਲ ਭਿਕਸ਼ੂ ਦੇ ਤੌਰ ਉੱਤੇ ਰਹਿੰਦਾ ਸੀ। ਪਰ ਬੁਢਾਪੇ ਵਿਚ ਬੁੱਧ ਬਹੁਤ ਕਰਕੇ ਸਰਾਵਸਤੀ (ਸਵਾਥੀ) ਵਿਚ ਰਹਿੰਦੇ ਸਨ ਜਦੋਂ ਕਿ ਰਾਹੁਲ ਹੋਰ ਚੇਲਿਆਂ ਵਾਂਗ ਸਫਰ ਉੱਤੇ ਰਹਿੰਦਾ ਸੀ। ਬੁੱਧ ਦੇ ਨਾਲ ਉਨ੍ਹਾਂ ਦਾ ਵਿਸ਼ਵਾਸ ਪਾਤਰ ਦੋਸਤ ਆਨੰਦ ਹੀ ਸੀ। ਆਖਰੀ ਵਾਰੀ ਜਦੋਂ ਬੁੱਧ ਨੇ ਵੈਸਾਲੀ ਤੋਂ ਕੁਸੀਨਗਰ ਲਈ ਸਫ਼ਰ ਸ਼ੁਰੂ ਕੀਤਾ ਜਿਥੇ ਉਨ੍ਹਾਂ ਨੇ ਪ੍ਰਾਣ ਤਿਆਗੇ, ਉਸ ਵੇਲੇ ਸਿਰਫ਼ ਆਨੰਦ ਉਨ੍ਹਾਂ ਦੇ ਨਾਲ ਸੀ। ਜਦੋਂ ਉਨ੍ਹਾਂ ਦੀ ਮੌਤ ਹੋਈ ਉਸ ਵੇਲੇ ਨਾ ਉਨ੍ਹਾਂ ਕੋਲ ਰਾਹੁਲ ਸੀ ਅਤੇ ਨਾ ਹੋਰ ਕੋਈ ਭਰੋਸੇਮੰਦ ਚੇਲਾ। ਕਰੀਬ 500 ਹੋਰ ਚੇਲੇ ਉਨ੍ਹਾਂ ਦੇ ਬਿਸਤਰ ਵੱਲ ਭੱਜੇ। ਬਹੁਤ ਸਾਰੇ ਹੋਰ ਉਨ੍ਹਾਂ ਦੇ ਸਸਕਾਰ ਉੱਤੇ ਪਹੁੰਚੇ ਪਰ ਉਹ ਬੁੱਧ ਦੇ ਅੰਤਲੇ ਸਾਲਾਂ ਵਿਚ ਉਨ੍ਹਾਂ ਦੇ ਕੋਲ ਨਹੀਂ ਸਨ।[1]

ਇਕ ਦਿਨ ਸਰਾਵਸਤੀ ਵਿੱਚ ਪਿੱਠ ਗਰਮ ਕਰਨ ਲਈ ਧੁੱਪ ਸੇਕਦਿਆਂ ਬੁੱਧ ਨੇ ਆਪਣੀ ਮੌਤ ਦੀ ਗੱਲ ਕੀਤੀ। ਆਨੰਦ ਨੇ ਕੁੱਝ ਸਮਾਂ ਪਹਿਲਾਂ ਹੀ ਉਨ੍ਹਾਂ ਦੀ ਮਾਲਸ਼ ਕੀਤੀ ਸੀ। ਆਨੰਦ ਨੇ ਕਿਹਾ ਕਿ ਕਿਵੇਂ ਬੁੱਧ ਦੀ ਚਮੜੀ ਢਿਲਕ ਗਈ ਹੈ ਅਤੇ ਇਸ ਉੱਤੇ ਝੁਰੜੀਆਂ ਪੈ ਗਈਆਂ ਹਨ, ਕਿਵੇਂ ਉਨ੍ਹਾਂ ਦਾ ਰੰਗ ਸਾਫ ਨਹੀਂ ਸੀ ਰਿਹਾ ਅਤੇ ਹੁਣ ਉਨ੍ਹਾਂ ਦੀਆਂ ਬਿਰਤੀਆਂ ਵੀ ਓਨੀਆਂ ਚੁਸਤ ਨਹੀਂ ਰਹੀਆਂ ਜਿੰਨੀਆਂ ਪਹਿਲਾਂ ਹੋਇਆ ਕਰਦੀਆਂ ਸਨ। ਬੁੱਧ ਨੇ ਕਿਹਾ, "ਸਰੀਰ ਦਾ ਨਾਸ ਹੋਣਾ ਜਵਾਨੀ ਵਿਚ ਹੀ ਤਹਿ ਹੁੰਦਾ ਹੈ, ਬਿਮਾਰੀ ਵੀ ਸਿਹਤ ਵਿਚ ਹੀ ਨਿਸ਼ਚਿਤ ਹੁੰਦੀ ਹੈ, ਜ਼ਿੰਦਗੀ ਜੀਵੰਦਿਆਂ ਅਸੀਂ ਮੌਤ ਦੇ ਨਾਲ ਹੁੰਦੇ ਹਾਂ। ਕੋਈ ਵੀ ਮੌਤ ਤੋਂ ਨਹੀਂ ਬਚ ਸਕਦਾ।"[2]

ਬੁੱਧ ਦੇ ਚੇਲਿਆਂ ਨੇ ਉਨ੍ਹਾਂ ਦੀ ਮੌਤ ਬਾਰੇ ਅਤੇ ਇਸ ਬਾਰੇ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ ਕਿ ਮਗਰੋਂ ਕੀ ਹੋਵੇਗਾ। ਉਨ੍ਹਾਂ ਦੇ ਦੋ ਪਰਮੁੱਖ ਚੇਲਿਆਂ

ਸਰੀਪੁਤਾ ਅਤੇ ਕਾਸੱਪਾ ਵਿਚਾਲੇ ਬਨਾਰਸ ਨੇੜੇ ਇਸੀਪਤਾਨਾ ਵਿਚ ਹੋਈ ਗੱਲਬਾਤ ਦੇ ਦਿਲਚਸਪ ਵੇਰਵੇ ਮਿਲਦੇ ਹਨ। "ਤਾਂ ਫਿਰ ਮਿੱਤਰ ਸਰੀਪੁੱਤਾ ? ਕੀ ਬੁੱਧ ਦੀ ਮੌਤ ਤੋਂ ਬਾਅਦ ਵੀ ਹੋਂਦ ਹੈ ?" "ਮਿੱਤਰ ਕਾਸੱਪਾ, ਬੁੱਧ ਨੇ ਇਸ ਬਾਰੇ ਇਕ ਸ਼ਬਦ ਵੀ ਨਹੀਂ ਕਿਹਾ.......ਇਸ ਸਵਾਲ ਦੇ ਕੋਈ ਅਰਥ ਨਹੀਂ ਹਨ ਨਾ ਹੀ ਇਸ ਦਾ ਪਵਿੱਤਰ ਜੀਵਨ ਜਿਊਣ ਨਾਲ ਕੋਈ ਸੰਬੰਧ ਹੈ.....ਇਸੇ ਕਾਰਣ ਹੀ ਬੁੱਧ ਨੇ ਕੋਈ ਗੱਲ ਨਹੀਂ ਕੀਤੀ।"[3]

ਕਿਹਾ ਜਾਂਦਾ ਹੈ ਕਿ ਮੌਤ ਤੋਂ ਕਰੀਬ ਤਿੰਨ ਮਹੀਨੇ ਪਹਿਲਾਂ, ਬੁੱਧ ਨੇ ਸਾਥੀ ਭਿਕਸ਼ੂਆਂ ਨੂੰ ਇੱਕਠੇ ਕੀਤਾ ਅਤੇ ਕਿਹਾ, "ਮੈਂ ਬੁੱਢਾ ਹਾਂ, ਮੇਰੇ ਦਿਨ ਥੋੜ੍ਹੇ ਹਨ ਅਤੇ ਮੈਂ ਛੇਤੀ ਹੀ ਚਲੇ ਜਾਣਾ ਹੈ, ਤੁਰ ਜਾਣਾ ਹੈ।" ਸਾਥੀਆਂ ਨੇ ਸ਼ੋਕ ਪ੍ਰਗਟ ਕੀਤਾ।[4]

ਸ਼ਾਇਦ ਇਸ ਮੌਕੇ ਉੱਤੇ ਹੀ ਆਨੰਦ ਨੇ ਪੁੱਛਿਆ ਕਿ ਬੁੱਧ ਮੌਤ ਤੋਂ ਪਹਿਲਾਂ ਆਪਣੇ ਭਿਕਸ਼ੂ ਭਰਾਵਾਂ ਲਈ ਕਿਹੜਾ ਐਲਾਨ ਜਾਂ ਹਦਾਇਤਾਂ ਛੱਡ ਕੇ ਜਾਣਗੇ ? ਸਵਾਲ ਦਾ ਮਤਲਬ ਸੀ ਕਿ ਬੁੱਧ ਤੋਂ ਬਾਅਦ ਸੰਘ ਦਾ ਮੁੱਖੀ ਕੌਣ ਹੋਵੇਗਾ ? ਬੁੱਧ ਦਾ ਜਵਾਬ ਬਹੁਤ ਮਾਨਵੀ ਸੀ : "ਉਹ ਮੈਥੋਂ ਕਿਸ ਗੱਲ ਦੀ ਆਸ ਰਖਦੇ ਹਨ ?" ਮੈਂ ਉਨ੍ਹਾਂ ਨੂੰ ਸੱਚੇ ਰਸਤੇ ਬਾਰੇ ਦੱਸ ਦਿੱਤਾ ਹੈ ਅਤੇ ਮੈਂ ਸਿੱਖਿਆ ਵਿਚੋਂ ਕੁਝ ਬਚਾਅ ਕੇ ਨਹੀਂ ਰਖਿਆ। ਮੈਂ ਜੋ ਕੁਝ ਜਾਣਦਾ ਹਾਂ ਉਹ ਸਭ ਕੁਝ ਦੱਸ ਚੁਕਾ ਹਾਂ, ਜੋ ਕੋਈ ਹੈ ਜਿਹੜਾ ਸੋਚਦਾ ਹੈ ਕਿ ਮੈਂ ਅਗਵਾਈ ਕਰਾਂਗਾ, ਜਾਂ ਇਹ ਮੇਰੇ ਉੱਤੇ ਨਿਰਭਰ ਕਰਦਾ ਹੈ ਤਾਂ ਉਹ ਬੋਲੇ। ਜਿਥੋਂ ਤਕ ਮੇਰਾ ਸਬੰਧ ਹੈ ਮੈਂ ਬਹੁਤ ਬੁੱਢਾ ਹਾਂ, ਥੱਕ ਚੁੱਕਾ ਹਾਂ, ਸਫਰ ਦੇ ਅੰਤ ਦੇ ਨੇੜੇ ਹਾਂ।" ਇਸ ਮੌਕੇ ਉੱਤੇ ਹੀ ਬੁੱਧ ਨੇ ਕਿਹਾ ਸੀ ਕਿ ਉਸ ਦੀ ਉਮਰ ਅੱਸੀ ਸਾਲ ਦੀ ਹੋ ਗਈ ਹੈ ਅਤੇ ਇਸੇ ਤੋਂ ਹੀ ਉਨ੍ਹਾਂ ਦੀ ਜਨਮ ਤਾਰੀਖ਼ ਲੱਭੀ ਗਈ ਸੀ।[5]

ਵੈਸ਼ਾਲੀ ਤੋਂ ਕੁਸੀਨਗਰ (ਕੁਸੀਨਾਰਾ) ਤਕ ਤੁਰਦਿਆਂ, ਬੁੱਧ ਅਤੇ ਆਨੰਦ ਪਾਵਾ ਨਾਂ ਦੇ ਇਕ ਪਿੰਡ ਵਿਚ ਅੰਬਾਂ ਦੇ ਇਕ ਬਾਗ਼ ਵਿਚ ਰੁਕੇ। ਉਥੇ ਕੁੰਡਾਂ ਨਾਂ ਦਾ ਇਕ ਲੋਹਾਰ ਰਹਿੰਦਾ ਸੀ ਜਿਹੜਾ ਬਹੁਤ ਨਿਮਰ ਸੀ ਅਤੇ ਉਸ ਵੇਲੇ ਦੇ ਹਿਸਾਬ ਨਾਲ ਬਹੁਤ ਛੋਟੀ ਜਾਤ ਦਾ ਸੀ। ਉਹਨਾਂ ਨੇ ਬੁੱਧ ਨੂੰ ਹੋਰ ਚੀਜ਼ਾਂ ਦੇ ਨਾਲ ਨਾਲ ਸੂਰ ਦਾ ਮੀਟ ਵੀ ਪੇਸ਼ ਕੀਤਾ ਜਿਹੜਾ ਖ਼ਰਾਬ ਹੋ ਚੁੱਕਾ ਸੀ। ਫਿਰ ਇਹ ਚੀਜ਼ ਖੁੰਬਾਂ ਵੀ ਹੋ ਸਕਦੀ ਹੈ। ਕਿਤਾਬਾਂ ਵਿਚ ਵਰਤੇ ਗਏ ਸ਼ਬਦ ਮੁਤਾਬਕ ਇਹ ਸਪਸ਼ਟ ਨਹੀਂ ਹੈ। ਜੋ ਕੁੱਝ ਵੀ ਸੀ, ਬੁੱਧ ਨੇ ਇਹ ਖਾ ਲਿਆ ਕਿਉਂਕਿ ਉਸ ਨੂੰ ਇਹ ਭਿਕਸ਼ਾ ਵਿਚ ਮਿਲਿਆ ਸੀ। ਪਰ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਇਹ ਮਨੁੱਖਾਂ ਦੇ ਖਾਣ ਯੋਗ ਨਹੀਂ ਸੀ ਇਸ ਲਈ ਉਨ੍ਹਾਂ ਆਪਣੇ ਮੇਜ਼ਬਾਨ ਨੂੰ ਕਿਹਾ ਕਿ ਬਾਕੀ ਬਚਦਾ ਜ਼ਮੀਨ ਵਿੱਚ ਦੱਬ ਦੇਵੇ।[6]



ਤਸਵੀਰ ੪. ਬੁੱਧ ਦੀ ਮਿਰਤੂ

ਖਾਣ ਤੋਂ ਕੁਝ ਦੇਰ ਬਾਅਦ ਹੀ ਬੁੱਧ ਬਹੁਤ ਬਿਮਾਰ ਹੋ ਗਏ । ਜਿਉਂ ਹੀ ਦਰਦ ਨੂੰ ਕੁੱਝ ਅਰਾਮ ਆਇਆ, ਬੁੱਧ ਨੇ ਕੁਸੀਨਗਰ ਵਲ ਤੁਰਨ ਦੀ ਜ਼ਿਦ ਕੀਤੀ । ਰਸਤੇ ਵਿਚ ਉਨ੍ਹਾਂ ਨੂੰ ਬੇਹੱਦ ਪਿਆਸ ਲੱਗੀ ਤਾਂ ਉਨ੍ਹਾਂ ਆਨੰਦ ਤੋ ਵਾਰ-ਵਾਰ ਪਾਣੀ ਦੀ ਮੰਗ ਕੀਤੀ । ਇੰਜ ਆਮ ਤੌਰ ਉੱਤੇ ਜੁਲਾਬ ਕਾਰਣ ਸਰੀਰ ਵਿੱਚ ਪਾਣੀ ਮੁਕਣ ਉੱਤੇ ਹੁੰਦਾ ਹੈ । ਉਹ ਕੁਸੀਨਗਰ ਨੇੜੇ ਦਰਖ਼ਤਾਂ ਦੇ ਇਕ ਝੁੰਡ ਕੋਲ ਅੱਪੜ ਗਏ । ਇਥੇ ਬੁੱਧ ਲੇਟ ਗਏ ਅਤੇ ਆਖ਼ਰੀ ਅਰਾਮ ਕੀਤਾ । ਉਹ ਸਾਲ ਦੇ ਦਰਖ਼ਤਾਂ ਦੇ ਫੁੱਲਾਂ ਅਤੇ ਹਵਾ ਦੇ ਸੰਗੀਤ ਤੋਂ ਬਹੁਤ ਖੁਸ਼ ਹੋਏ ।[7]

ਇਹ ਮਹਿਸੂਸ ਕਰਦਿਆਂ ਕਿ ਅੰਤ ਬਹੁਤ ਨੇੜੇ ਹੈ, ਆਨੰਦ ਨੇ ਬੁੱਧ ਨੂੰ ਅੰਤਮ ਰਸਮਾਂ ਬਾਰੇ ਪੁੱਛਿਆ । ਉੱਤਰ ਆਇਆ : "ਤੂੰ ਸਰੀਰ ਦੀਆਂ ਅੰਤਮ ਰਸਮਾਂ ਬਾਰੇ ਚਿੰਤਾ ਨਾ ਕਰ । ਉਹ ਯਤਨ ਕਰ ਜੋ ਤੇਰੇ ਲਈ ਚੰਗਾ ਹੈ ।"[8]

ਹੁਣ ਵਫਾਦਾਰ ਚੇਲੇ ਆਨੰਦ ਨੇ ਸ਼ੋਕ ਕਰਨਾ ਸ਼ੁਰੂ ਕੀਤਾ । ਬੁੱਧ ਦੇ ਚੇਲੇ ਉਸ ਦੀ ਮੌਤ ਦੇ ਬਿਸਤਰ ਦੁਆਲੇ ਇਕੱਠੇ ਹੋਣੇ ਸ਼ੁਰੂ ਹੋਏ । ਉਸ ਨੇ ਕਿਸੇ ਰਾਹੀਂ ਆਨੰਦ ਨੂੰ ਬੁਲਾਇਆ ਅਤੇ ਕਿਹਾ : "ਬਸ ਆਨੰਦ । ਸ਼ੋਕ ਨਾ ਕਰ, ਨਾ ਅਫ਼ਸੋਸ ਕਰ । ਕੀ ਮੈਂ ਪਹਿਲਾਂ ਹੀ ਤੈਨੂੰ ਨਹੀਂ ਸੀ ਦੱਸਿਆ ਕਿ ਜੋ ਕੁਝ ਤੁਹਾਨੂੰ ਪਿਆਰਾ ਹੈ ਉਹ ਬਦਲ ਜਾਵੇਗਾ, ਰੁਖਸਤ ਹੋ ਜਾਵੇਗਾ, ਹੁਣ ਨਾਲੋਂ ਕੁਝ ਹੋਰ ਹੋ ਜਾਵੇਗਾ ?"[9]

ਜਿਉਂ ਜਿਉਂ ਅੰਤ ਸਮਾਂ ਨੇੜੇ ਆਉਂਦਾ ਗਿਆ, ਬੁੱਧ ਨੂੰ ਆਪਣੀ ਬੀਤੀ ਜ਼ਿੰਦਗੀ ਚੇਤੇ ਆਉਂਦੀ ਗਈ । ਇਕ ਘੁੰਮੱਕੜ ਸਾਧੂ ਸੁੱਭਦ ਨਾਲ ਉਨ੍ਹਾਂ ਨੇ 50 ਸਾਲ ਪਹਿਲਾਂ ਆਪਣੇ ਘਰੋਂ ਰਵਾਨਾ ਹੋਣ ਬਾਰੇ ਗੱਲ ਕੀਤੀ ਜਦੋਂ ਉਨ੍ਹਾਂ ਦੀ ਉਮਰ ਉੱਣਤੀ ਸਾਲ ਸੀ । ਆਨੰਦ ਨਾਲ ਉਨ੍ਹਾਂ ਨੇ ਲੁੰਬੀਨੀ ਦਾ ਜ਼ਿਕਰ ਕੀਤਾ ਜਿਥੇ ਉਹ ਪੈਦਾ ਹੋਏ ਸਨ । ਉਹ ਬੋਧੀ ਦਰਖ਼ਤ ਸੀ ਜਿਥੇ ਉਨ੍ਹਾਂ ਨੂੰ ਬੋਧ ਹੋਇਆ ਸੀ ਅਤੇ ਪਹਿਲੇ ਚੇਲੇ ਨੂੰ ਪਹਿਲਾ ਵਿਆਖਿਆਨ ਦਿੱਤਾ ਸੀ । ਉਨ੍ਹਾਂ ਆਪਣੇ ਜੀਵਨ ਦੇ ਇਨ੍ਹਾਂ ਮਹੱਤਵਪੂਰਣ ਮੋੜਾਂ ਦਾ ਜ਼ਿਕਰ ਕੀਤਾ ।[10]

ਮੌਤ ਦੀ ਚੁੱਪ ਦੇ ਉਤਰਣ ਤੋਂ ਐਨ ਪਹਿਲਾਂ, ਬੁੱਧ ਨੇ ਉਥੇ ਇਕੱਠੇ ਹੋਏ ਭਿਕਸ਼ੂਆਂ ਨੂੰ ਕਿਹਾ, "ਭਰਾਵੋ ਤੁਹਾਨੂੰ ਬੁੱਧ ਬਾਰੇ ਜਾਂ ਸਹੀ ਰਸਤੇ ਬਾਰੇ ਸ਼ੰਕੇ ਅਤੇ ਸਵਾਲ ਹੋਣਗੇ,.....ਜੇ ਹਨ ਤਾਂ ਤੁਸੀਂ ਸਵਾਲ ਕਰ ਸਕਦੇ ਹੋ ।" ਭਿਕਸ਼ੂ ਚੁੱਪ ਸਨ ਅਤੇ ਉਹ ਚੁੱਪ ਰਹੇ ਹਾਲਾਂਕਿ ਬੁੱਧ ਨੇ ਇਹੀ ਸਵਾਲ ਦੂਸਰੀ ਵਾਰੀ ਅਤੇ ਫੇਰ ਤੀਸਰੀ ਵਾਰੀ ਦੁਹਰਾਇਆ । ਬੁੱਧ ਨੇ ਫਿਰ ਕਿਹਾ, "ਭਰਾਵੋ ਸ਼ਾਇਦ ਗੁਰੂ ਪ੍ਰਤੀ ਸਤਿਕਾਰ ਕਾਰਣ ਤੁਸੀਂ ਬੋਲ ਨਹੀਂ ਰਹੇ, ਉਵੇਂ ਗੱਲ ਕਰੋ ਜਿਵੇਂ ਕੋਈ ਦੋਸਤ ਦੂਸਰੇ ਦੋਸਤ ਨਾਲ ਕਰਦਾ ਹੈ ।" ਪਰ ਭਿਕਸ਼ੂ ਚੁੱਪ ਰਹੇ । ਅਤੇ ਇਹ ਉਸ ਗੁਰੂ ਦੇ ਚੇਲੇ ਸਨ ਜਿਸ ਨੇ ਉਸ ਵੇਲੇ ਦੀਆਂ ਸਥਾਪਨਾਵਾਂ ਉੱਤੇ ਕਿੰਤੂ ਕਰ ਕੇ ਸਾਰਾ ਕੁੱਝ ਉਥਲ-ਪੁਥਲ ਕਰ ਦਿੱਤਾ

ਸੀ । ਬੁੱਧ ਦੇ ਉਨ੍ਹਾਂ ਨੂੰ ਅੰਤਮ ਸ਼ਬਦ ਢਿਲੇਪਨ ਵਿਰੁੱਧ ਚਿਤਾਵਨੀ ਸਨ : "ਧਿਆਨ ਰੱਖੋ, ਹਮੇਸ਼ਾ ਚੌਕਸ ਰਹੋ ।"[11]

ਬੁੱਧ ਦਾ ਸਭ ਤੋਂ ਯਾਦਗਾਰੀ ਸੁਨੇਹਾ ਉਸ ਦੇ ਅੰਤਲੇ ਦਿਨਾਂ ਵਿਚ ਸੀ । ਉਨ੍ਹਾਂ ਕਿਹਾ, "ਇਸ ਤਰ੍ਹਾਂ ਜੀਓ ਜਿਵੇਂ ਰੋਸ਼ਨੀ ਤੁਹਾਡੇ ਆਪਣੇ ਅੰਦਰ ਹੋਵੇ : ਹੋਰ ਕੋਈ ਰੋਸ਼ਨੀ ਨਹੀਂ ਹੈ ।[12]

# 5

# ਤਲਾਸ਼

2500 ਸਾਲ ਪਹਿਲਾਂ ਮਰੇ ਬੰਦੇ ਦੇ ਜੀਵਨ ਅਤੇ ਸਿੱਖਿਆਵਾਂ ਦੀ ਅੱਜ ਦੇ ਸਮੇਂ ਵਿਚ ਕੀ ਜ਼ਰੂਰਤ ਹੈ ? ਇਸ ਸਵਾਲ ਦਾ ਜਵਾਬ ਹਰ ਬੰਦੇ ਲਈ ਵੱਖੋ-ਵੱਖਰਾ ਹੋਵੇਗਾ। ' ਸਾਨੂੰ ਸਭ ਨੂੰ ਇਕੱਲੇ ਇਕੱਲੇ ਤੌਰ ਉੱਤੇ ਸੋਚਣਾ ਪਏਗਾ ਕਿ ਉੱਤਰ ਹਾਂ ਹੈ ਜਾਂ ਨਾਂਹ। ਬੁੱਧ ਨੇ ਵੀ ਆਪਣੇ ਸਰੋਤਿਆਂ ਨੂੰ ਇਹੀ ਕਹਿਣਾ ਸੀ। ਜ਼ਿੰਦਗੀ ਵਲੋਂ ਉਠਾਏ ਸਵਾਲਾਂ ਦੇ ਜਵਾਬ ਵਿਚ 'ਰੋਸ਼ਨੀ ਦੀ ਆਪਣੇ ਅੰਦਰ ਤਲਾਸ਼ ਕਰੋ' ਵਰਗੇ ਕਥਨ ਹੀ ਇਹ ਗੱਲ ਨਹੀਂ ਦੱਸਦੇ ਸਗੋਂ ਕੁਝ ਘਟਨਾਵਾਂ ਵੀ ਇਸੇ ਪਹੁੰਚ ਵੱਲ ਸੰਕੇਤ ਕਰਦੀਆਂ ਹਨ। ਮਿਸਾਲ ਵਜੋਂ, ਕੋਸਾਲਾ ਦੇ ਰਾਜਾ ਪਰਸੇਨਜੀਤ (ਪਸੇਨਦੀ) ਨਾਲ ਲੰਬੀ ਵਾਰਤਾਲਾਪ ਮਗਰੋਂ ਬੁੱਧ ਦੀ ਸਲਾਹ ਸੀ, "ਉਹੀ ਕਰੋ ਜੋ ਤੁਹਾਨੂੰ ਚੰਗਾ ਲੱਗੇ।" ਕਾਲਾਮਾ ਕਬੀਲੇ ਦੇ ਚੋਣਵੇਂ ਲੋਕਾਂ ਨੂੰ ਵੀ ਇਹੀ ਕਿਹਾ, "ਅਫਵਾਹਾਂ ਮਗਰ ਨਾ ਜਾਵੋ, ਨਾ ਹੀ ਹੋਰਾਂ ਵਲੋਂ ਕਹੀਆਂ ਗੱਲਾਂ ਉੱਤੇ ਹੀ ਇਤਬਾਰ ਕਰੋ। ਨਾ ਹੀ ਆਪਣੀਆਂ ਰਵਾਇਤੀ ਸਿੱਖਿਆਵਾਂ ਵਲੋਂ ਦੱਸੀਆਂ ਹਦਾਇਤਾਂ ਉੱਤੇ ਚਲੋ।" ਬੁੱਧ ਦੀ ਇੱਛਾ ਸੀ ਕਿ ਲੋਕਾਂ ਨੂੰ ਆਪਣੀ ਅਕਲ ਦੀ, ਆਪਣੇ ਅੰਦਰਲੀ ਰੋਸ਼ਨੀ ਦੀ ਵਰਤੋਂ ਕਰਨੀ ਚਾਹੀਦੀ ਹੈ, ਚੰਗੇ ਅਤੇ ਮੰਦੇ ਹਾਲਾਤ ਦੇ ਆਪਣੇ ਅਨੁਭਵ ਦੀ ਵਰਤੋਂ ਕਰਨੀ ਚਾਹੀਦੀ ਹੈ ਅਤੇ 'ਜੋ ਪ੍ਰਚਾਰ ਕਰੋ ਉਹੀ ਅਮਲ ਕਰੋ' ਦੀ ਨੀਤੀ ਵਰਤਣੀ ਚਾਹੀਦੀ ਹੈ। ਇਸ ਤਰ੍ਹਾਂ ਅੰਤਮ ਫੈਸਲਾ ਬੰਦੇ ਦੇ ਹੱਥ ਛੱਡ ਕੇ ਉਨ੍ਹਾਂ ਨੇ ਬਾਕੀ ਦੇ ਧਰਮ ਗੁਰੂਆਂ ਨਾਲੋਂ ਵੱਖਰਾ ਰਸਤਾ ਅਖ਼ਤਿਆਰ ਕੀਤਾ।'

ਆਧੁਨਿਕ ਜੀਵਨ ਨੇ ਬੰਦੇ ਨੂੰ ਇੱਕਲਾ ਕਰ ਦਿੱਤਾ ਹੈ। ਇਸ ਲਈ ਬੁੱਧ ਵਲੋਂ ਨਿਜੀ ਫ਼ਲਸਫ਼ਾ ਪੇਸ਼ ਕਰਨ ਦੇ ਯਤਨ, ਜਿਸ ਵਿਚ ਬੰਦਾ ਆਪਣੇ ਫ਼ੈਸਲੇ ਮੁਤਾਬਕ ਜਿਉਂਦਾ ਹੈ, ਵਿਸ਼ੇਸ਼ ਮਹਤੱਤਾ ਵਾਲੇ ਬਣ ਗਏ ਹਨ। ਪੁਰਾਣੇ ਸਮਿਆਂ ਵਿਚ ਪਰਿਵਾਰ ਅਤੇ ਕਬੀਲਿਆਂ ਦੇ ਰਿਸ਼ਤੇ ਲੋਕਾਂ ਨੂੰ ਇੱਕਠਿਆਂ ਰੱਖਦੇ ਸਨ। ਪਿੰਡ ਜਾਂ ਸ਼ਹਿਰ ਦੇ ਮੁਹੱਲੇ ਵਿਚ ਲੋਕ ਇਕ ਦੂਸਰੇ ਦੇ ਵਾਕਫ਼ ਸਨ। ਅਤੇ ਹਰੇਕ ਸਖਸ਼ ਦੇ ਰੋਜ਼ਾਨਾ ਦੇ ਤਜਰਬਿਆਂ ਅਤੇ ਕਾਰਵਾਈਆਂ ਸਦਕਾ ਉਸ ਦੇ ਮਨ ਵਿਚ ਭਰਾਤਰੀ ਭਾਵ ਪੈਦਾ ਹੁੰਦਾ ਸੀ। ਇਹ ਪੁਰਾਣੇ ਦਿਨਾਂ ਲਈ ਠੀਕ ਸੀ। ਅੱਜਕੱਲ੍ਹ ਇਹ ਠੀਕ ਨਹੀਂ

ਹੈ। ਜਿਹੜੇ ਮਰਦਾਂ ਤੇ ਔਰਤਾਂ ਵਿੱਚ ਕਿਸੇ ਭਾਈਚਾਰੇ ਜਾਂ ਧਾਰਮਿਕ ਸੰਸਥਾ ਵਾਸਤੇ ਸਾਂਝ ਦੀ ਭਾਵਨਾ ਨਹੀਂ ਹੈ, ਬੁੱਧ ਉਨ੍ਹਾਂ ਦੇ ਇਕੱਲੇ ਰਹਿ ਗਏ ਮਨਾਂ ਨਾਲ ਸਿੱਧੀ ਗੱਲ ਕਰਦਾ ਹੈ।

ਇਕ ਵਾਰੀ ਬੁੱਧ ਨੂੰ ਉਸ ਦੇ ਚੇਲੇ ਮੋਗਲਾਨਾ ਜੋ ਕਿ ਜਾਤ ਦੇ ਆਧਾਰ ਤੇ ਪੁਜਾਰੀ ਸੀ, ਨੇ ਪੁੱਛਿਆ, "ਕੀ ਬੁੱਧ ਦੇ ਸਾਰੇ ਚੇਲੇ ਲਾਜ਼ਮੀ ਤੌਰ ਤੇ ਮੁਕਤੀ ਹਾਸਲ ਕਰ ਲੈਣਗੇ ?" ਬੁੱਧ ਨੇ ਪੁੱਛਿਆ, "ਕੀ ਤੂੰ ਰਾਜਗ੍ਰਿਹ (ਰਾਜਗਾਹਾ) ਦਾ ਰਸਤਾ ਜਾਣਦਾ ਹੈ ?" ਮੋਗਲਾਨਾ ਨੇ ਕਿਹਾ ਕਿ ਉਹ ਜਾਣਦਾ ਹੈ। ਉਹ ਕਿਸੇ ਨੂੰ ਦੱਸ ਸਕਦਾ ਹੈਂ ਕਿ ਉਸ ਰਸਤੇ ਉਤੇ ਕਿਵੇਂ ਜਾਵੇ ? ਮੋਗਲਾਨਾ ਨੇ ਕਿਹਾ ਕਿ ਉਹ ਦੱਸ ਸਕਦਾ ਹੈ। ਮੋਗਲਾਨਾ ਕਹੇਗਾ: ਇਹ ਰਾਜਗ੍ਰਿਹ ਦਾ ਰਸਤਾ ਹੈ, ਇਸ ਲਈ ਰਸਤੇ ਵਿਚ ਇਕ ਪਿੰਡ ਆਏਗਾ ਜਿਸ ਦਾ ਨਾਂ ਫਲਾਂ ਹੈ, ਅਤੇ ਇਸ ਤੋਂ ਅੱਗੇ ਇਸ ਤਰ੍ਹਾਂ ਦਾ ਬਾਗ਼ ਆਏਗਾ ਅਤੇ ਇਸ ਤਰ੍ਹਾਂ ਦਾ ਇਲਾਕਾ ਹੋਵੇਗਾ। ਵਗੈਰਾ ਵਗੈਰਾ। ਫਿਰ ਬੁੱਧ ਨੇ ਕਿਹਾ, "ਇਕ ਬੰਦਾ ਤਾਂ ਹੋ ਸਕਦਾ ਹੈ, ਤੇਰੇ ਦਸੇ ਮੁਤਾਬਕ ਰਾਜਗ੍ਰਿਹ ਪਹੁੰਚ ਜਾਵੇ। ਪਰ ਦੂਸਰਾ ਰਸਤਾ ਭੁੱਲ ਕੇ ਉਥੇ ਪਹੁੰਚਣੋਂ ਰਹਿ ਵੀ ਸਕਦਾ ਹੈ।" "ਕੀ ਇਹ ਮੇਰੀ ਜ਼ਿੰਮੇਵਾਰੀ ਹੈ ? ਮੈਂ ਤਾਂ ਰਸਤਾ ਦਿਖਾ ਦਿੱਤਾ ਹੈ।" ਮੋਗਲਾਨਾ ਨੇ ਕਿਹਾ। ਬੁੱਧ ਨੇ ਕਿਹਾ, "ਮੈਂ ਵੀ ਸਿਰਫ਼ ਰਸਤਾ ਹੀ ਦਿਖਾਉਂਦਾ ਹਾਂ। ਮੇਰੇ ਕੁਝ ਚੇਲੇ ਪਹੁੰਚ ਜਾਂਦੇ ਹਨ, ਕੁਝ ਨਹੀਂ ਪਹੁੰਚਦੇ। ਉਸਤਾਦ ਤਾਂ ਸਿਰਫ ਰਸਤਾ ਹੀ ਦਿਖਾਉਂਦਾ ਹੈ।"[2]

ਇਸ ਵਾਰਤਾਲਾਪ ਦਾ ਨੁਕਤਾ ਇਹ ਸੀ ਕਿ ਇਹ ਹਰੇਕ ਬੰਦੇ ਉਤੇ ਨਿਰਭਰ ਕਰਦਾ ਹੈ ਕਿ ਬੁੱਧ ਵੱਲੋਂ ਦਿਖਾਏ ਰਸਤੇ ਉਤੇ ਉਹ ਕਿਥੋਂ ਤਕ ਚਲ ਸਕਦਾ ਹੈ। ਹੋਰ ਬਹੁਤ ਸਾਰੇ ਧਾਰਮਕ ਪੈਗੰਬਰਾਂ ਦੇ ਉਲਟ, ਬੁੱਧ ਨੇ ਆਪਣੇ ਚੇਲਿਆਂ ਨੂੰ ਸਵਰਗ ਦਾ ਲਾਲਚ ਨਹੀਂ ਦਿੱਤਾ। ਉਨ੍ਹਾਂ ਨੇ ਇਸ ਤਰ੍ਹਾਂ ਦਾ ਕੋਈ ਵਾਅਦਾ ਨਹੀਂ ਕੀਤਾ ਕਿ ਉਹ ਸਾਰੇ ਨਿਸ਼ਾਨੇ ਉਤੇ ਪਹੁੰਚ ਜਾਣਗੇ। ਉਸ ਦੇ ਨਜ਼ਰੀਏ ਦੀ ਵਿਸ਼ੇਸ਼ਤਾ ਇਹ ਸੀ ਕਿ ਉਹ ਉਸ ਤੋਂ ਅਗਵਾਈ ਹਾਸਲ ਕਰਨ ਵਾਲੇ ਨੂੰ ਸਰਗਰਮੀ ਨਾਲ ਸ਼ਾਮਲ ਹੋਣ ਲਈ ਕਹਿੰਦਾ ਸੀ। ਸਿਰਫ ਚੇਲਾ ਹੋਣਾ ਹੀ ਜ਼ਰੂਰੀ ਨਹੀਂ। ਚੇਲਾ ਬਣਨ ਲਈ ਨਿਰੰਤਰ ਯਤਨ ਕਰਨ ਦੀ ਜ਼ਰੂਰਤ ਸੀ।

ਬੁੱਧ ਨੇ ਮੂਲ ਮਾਮਲੇ ਦੀ ਤਲਾਸ਼ ਕੀਤੀ। ਉਸ ਦੀ ਜ਼ਿੰਦਗੀ ਉਨ੍ਹਾਂ ਸਵਾਲਾਂ ਦਾ ਜਵਾਬ ਲੱਭਣ ਦੀ ਤਲਾਸ਼ ਸੀ ਜਿਹੜੇ ਹੋਰ ਧਰਮਾਂ ਦੇ ਮੋਢੀਆਂ ਨੇ ਵੀ ਪੁੱਛੇ ਸਨ। ਪਰ ਉਨ੍ਹਾਂ ਦੇ ਉਲਟ ਬੁੱਧ ਅਜਿਹਾ ਪੈਗੰਬਰ ਸੀ ਜਿਹੜਾ ਪੈਗੰਬਰੀ ਨਹੀਂ ਚਾਹੁੰਦਾ ਸੀ। ਉਸ ਨੂੰ ਖ਼ਦਸ਼ਾ ਸੀ ਕਿ ਜੋ ਰਸਤਾ ਉਹ ਦਿਖਾ ਰਿਹਾ ਹੈ ਕੀ ਉਸ ਉਤੇ ਅਮਲ ਜ਼ਰੂਰੀ ਹੈ, ਕੀ ਇਹ ਚਿਰਸਥਾਈ ਰਹੇਗਾ ? ਇਹ ਸਵਾਲ ਇਕ ਭਿਖਸ਼ੂ, ਭਰਾ ਕਿਸਬੀਲਾ ਨੇ ਉਦੋਂ ਪੁੱਛਿਆ, ਜਦੋਂ ਬੁੱਧ ਕਿੰਬਿਲਾ ਦੇ ਬਾਂਸ ਦੇ ਜੰਗਲ ਵਿਚ ਰਹਿ ਰਿਹਾ ਸੀ,

"ਕੀ ਧਰਮ ਇਸ ਦੇ ਮੋਢੀ ਦੀ ਮੌਤ ਤੋਂ ਬਾਅਦ ਜੀਉਂਦਾ ਰਹਿ ਸਕੇਗਾ।" ਬੁੱਧ ਦੇ ਜਵਾਬ ਤੋਂ ਪਤਾ ਲੱਗਦਾ ਹੈ ਕਿ ਉਸ ਦੇ ਮਨ ਵਿਚ ਸ਼ਕ ਸੀ ਕਿ ਕੀ ਇਹ ਉਸਦੀ ਮੌਤ ਤੋਂ ਬਾਅਦ ਵੀ ਜਾਰੀ ਰਹੇਗਾ ? ਕੀ ਭਿਕਸ਼ੂ ਭਰਾ ਅਤੇ ਭੈਣਾਂ ਅਤੇ ਆਮ ਆਦਮੀ ਅਤੇ ਆਮ ਔਰਤਾਂ ਉਸ ਦੇ ਬੋਲਾਂ ਵਲ ਧਿਆਨ ਦੇਣਗੇ ? ਕੀ ਉਹ ਧੱਮਾ (ਧਰਮ) ਅਤੇ ਸੰਘ ਦੇ ਨਿਯਮਾਂ ਦੀ ਅਤੇ ਜਾਬਤੇ ਦੀ ਪਾਲਣਾ ਕਰਨਗੇ ? ਬੁੱਧ ਨੇ ਇਹ ਦਾਅਵਾ ਨਹੀਂ ਕੀਤਾ ਕਿ ਉਸ ਦਾ ਧਰਮ ਸਦੀਵੀ ਰਹੇਗਾ। ਹਾਲਾਂਕਿ ਬਹੁਤ ਸਾਰੇ ਹੋਰ ਧਰਮਾਂ ਦੇ ਮੋਢੀ ਅਤੇ ਮਿਸ਼ਨਰੀ ਅਜਿਹਾ ਦਾਅਵਾ ਕਰਦੇ ਹਨ। ਬੁੱਧ ਨੇ ਤਾਂ ਇਥੋਂ ਤਕ ਮੰਨ ਲਿਆ ਸੀ ਕਿ ਜਿਹੜੇ ਲੋਕਾਂ ਨੇ ਧੱਮਾਂ ਜਾਂ ਬੁੱਧ ਦੇ ਰਸਤੇ ਨੂੰ ਪ੍ਰਵਾਨ ਨਹੀਂ ਕੀਤਾ ਉਨ੍ਹਾਂ ਵਿਚੋਂ ਵੀ ਕੁਝ ਲੋਕ "ਉਸ ਰਸਤੇ ਉਤੇ ਚਲ ਸਕਦੇ ਹਨ ਜਿਹੜਾ ਚੰਗੇ ਕੰਮ ਕਰਨ ਵਾਲਾ ਹੈ।" ਦੂਜੇ ਪਾਸੇ, ਬੁੱਧ ਦੇ ਰਸਤੇ ਨੂੰ ਚੁਣਨ ਵਾਲਿਆਂ ਵਿਚੋਂ ਕਈ ਇਸ ਉਤੇ ਨਹੀਂ ਚਲਣਗੇ।[3]

ਬੁੱਧ ਦੀ ਪਹੁੰਚ ਬਹੁਤ ਯਥਾਰਥਕ ਸੀ ਜਿਹੜੀ ਕਈ ਤਰ੍ਹਾਂ ਨਾਲ ਕਾਫੀ ਆਧੁਨਿਕ ਸੀ। ਉਸ ਨੇ ਵਿਸ਼ਾਲ ਸਿਧਾਂਤ ਜਾਂ ਧਰਮ ਦਾ ਸੰਕਲਪ ਸਿਰਜਣ ਲਈ ਸ਼ਬਦਾਂ ਦੇ ਜਾਲ ਨਹੀਂ ਬੁਣੇ। ਉਹ ਯਥਾਰਥਕ ਆਦਮੀ ਦੀ ਬੋਲੀ ਬੋਲਦਾ ਸੀ। ਅਕਸਰ ਹੀ ਉਸ ਖਤਰੀ ਯੋਧੇ ਦੇ ਕਬੀਲੇ ਦੀ ਜ਼ਬਾਨ ਵਿਚ ਜਿਸ ਨਾਲ ਉਹ ਸੰਬੰਧ ਰਖਦਾ ਸੀ। ਮਿਸਾਲ ਵਜੋਂ, ਇਕ ਵਾਰੀ ਮਾਲੂਨਕੀਆ ਦੇ ਪੁੱਤਰ ਵਜੋਂ ਜਾਣੇ ਜਾਂਦੇ ਉਸ ਦੇ ਇਕ ਚੇਲੇ ਨੇ ਸਰਸਵਤੀ ਸ਼ਹਿਰ ਵਿਚ ਸਵਾਲ ਕੀਤਾ, "ਕੀ ਸੰਸਾਰ ਸਦੀਵੀ ਹੈ ਜਾਂ ਨਹੀਂ। ਕੀ ਸੰਸਾਰ ਦੀ ਸੀਮਾ ਹੈ ਜਾਂ ਨਹੀਂ ? ਕੀ ਜੀਵਨ ਸਰੀਰਕ ਹੋਂਦ ਤਕ ਹੀ ਸੀਮਿਤ ਹੈ ? ਕੀ ਬੁੱਧ ਮੌਤ ਤੋਂ ਮੁਕਤ ਹੈ ? ਅਤੇ ਬੁੱਧ ਦਾ ਕੋਈ ਚੇਲਾ ਉਸ ਦੇ ਰਸਤੇ ਉਤੇ ਕਿਉਂ ਚਲੇ ਜੇਕਰ ਉਸ ਨੂੰ ਇਨ੍ਹਾਂ ਸਵਾਲਾਂ ਦੇ ਜਵਾਬ ਨਾ ਮਿਲਣ ? ਇਹ ਸਵਾਲ ਉਸ ਨੇ ਬੁੱਧ ਪਾਸੋਂ ਪੁੱਛੇ। ਉਸ ਨੇ ਇਨ੍ਹਾਂ ਸਵਾਲਾਂ ਦੇ ਜਵਾਬ ਨਹੀਂ ਦਿਤੇ ਪਰ ਇਕ ਉਦਾਹਰਣ ਦਿੱਤੀ, "ਮਾਲੂਨਕੀਆ ਦੇ ਪੁੱਤਰ, ਮੰਨ ਲਵੋ, ਇਕ ਜ਼ਹਿਰੀਲਾ ਬਾਣ ਕਿਸੇ ਬੰਦੇ ਦੇ ਸਰੀਰ ਨੂੰ ਵਿੰਨ੍ਹ ਗਿਆ ਅਤੇ ਉਸਦੇ ਰਿਸ਼ਤੇਦਾਰਾਂ ਨੇ ਡਾਕਟਰ ਬੁਲਾ ਲਿਆ। ਹੁਣ ਮੰਨ ਲਵੋ ਕਿ ਉਹ ਬੰਦਾ ਕਹੇ ਕਿ ਇਹ ਤੀਰ ਉਨੀ ਦੇਰ ਤਕ ਨਾ ਕੱਢਿਆ ਜਾਵੇ ਜਿੰਨੀ ਦੇਰ ਤਕ ਮੈਂ ਇਸ ਤੀਰ ਨੂੰ ਚਲਾਉਣ ਵਾਲੇ ਬੰਦੇ ਨੂੰ ਨਾ ਜਾਣ ਲਵਾਂ, ਜਦੋਂ ਤਕ ਮੈਂ ਉਸਦਾ ਨਾਂ ਅਤੇ ਉਸਦੇ ਕਬੀਲੇ ਦਾ ਨਾਂ ਪਤਾ ਨਾ ਕਰ ਲਵਾਂ, ਜਦੋਂ ਤਕ ਮੈਨੂੰ ਇਹ ਪਤਾ ਨਾ ਲੱਗੇ ਕਿ ਉਸ ਨੇ ਲੰਬੀ ਕਮਾਨ ਵਰਤੀ ਕਿ ਛੋਟੀ ਕਮਾਨ, ਜਦੋਂ ਤਕ ਮੈਨੂੰ ਇਹ ਨਾ ਦੱਸਿਆ ਜਾਵੇ ਕਿ ਕਮਾਨ ਦੀ ਡੋਰ ਕਾਹਦੀ ਬਣੀ ਹੋਈ ਸੀ, ਜਦੋਂ ਤਕ ਇਹ ਨਾ ਪਤਾ ਲੱਗੇ ਕਿ ਤੀਰ ਕਾਹਦਾ ਬਣਿਆ ਹੋਇਆ ਸੀ, ਜਦੋਂ ਤਕ ਇਹ ਪਤਾ ਨਾ ਲੱਗੇ ਅਤੇ ਬੰਦਾ ਮਰ ਜਾਵੇ। ਇਸੇ ਤਰ੍ਹਾਂ ਜੀਵਨ ਨਾਲ ਸੰਬੰਧਤ ਬਹੁਤ ਸਾਰੇ ਸਵਾਲਾਂ ਬਾਰੇ ਚਿੰਤਾ ਨਹੀਂ ਕਰਨੀ ਚਾਹੀਦੀ ਸਗੋਂ

ਇਸ ਨੂੰ ਜੀਣਾ ਚਾਹੀਦਾ ਹੈ। ਬੁੱਧ ਨੇ ਕਿਹਾ, "ਮੇਰੀ ਚਿੰਤਾ ਜੀਵਨ ਦੇ ਦੁੱਖਾਂ ਨੂੰ ਸਹਿਣ ਅਤੇ ਇਨ੍ਹਾਂ ਦੁੱਖਾਂ ਤੋਂ ਬਚਣ ਦਾ ਰਾਹ ਦਸਣ ਤਕ ਹੈ।"[4]

ਬੁੱਧ ਆਪਣੇ ਆਪ ਨੂੰ ਬਿਮਾਰਾਂ ਦੀ ਦੇਖ-ਭਾਲ ਕਰਨ ਵਾਲਾ ਡਾਕਟਰ ਦੱਸਦਾ ਸੀ। ਅਤੇ ਜਦੋਂ ਉਹ ਦੇਖਦਾ ਸੀ ਲੋਕ ਗ਼ਲਤੀ ਕਰ ਕੇ ਜ਼ਿੰਦਗੀ ਵਿਚ ਮੁਸ਼ਕਲਾਂ ਸਹਿੰਦੇ ਹਨ ਤਾਂ ਉਹ ਇਸ ਦੀ ਤੁਲਨਾ ਬਿਮਾਰੀ ਨਾਲ ਕਰਦਾ ਸੀ, "ਮੈਂ ਅਜਿਹਾ ਡਾਕਟਰ ਅਤੇ ਸਰਜਨ ਹਾਂ ਜਿਸ ਦਾ ਕੋਈ ਸਾਨੀ ਨਹੀਂ।" ਇਹ ਗੱਲ ਉਸ ਨੇ ਰਾਜਗ੍ਰਿਹ ਵਿਚ ਗਲਹਿਰੀਆਂ ਨੂੰ ਭੋਜਨ ਪਾਉਣ ਦੇ ਸਥਾਨ ਉਤੇ ਨਹੀਂ ਜਿਥੇ ਉਹ ਠਹਿਰਿਆ ਹੋਇਆ ਸੀ। ਉਸ ਦੇ ਦਰਸ਼ਨਾਂ ਲਈ ਉਤਸਕ ਇਕ ਬਹੁਤ ਬਿਮਾਰ ਬੰਦੇ ਨੂੰ ਉਸ ਨੇ ਕਿਹਾ, "ਅਸਲ ਗੱਲ ਇਹ ਹੈ ਕਿ ਬੰਦੇ ਨੂੰ ਠੀਕ ਕਰਨ ਲਈ ਬੁੱਧ ਦਾ ਸੁਨੇਹਾ ਜ਼ਰੂਰੀ ਹੈ, ਉਸ ਦੀ ਮੌਜੂਦਗੀ ਨਹੀਂ।[5]

ਬੇਹੱਦ ਸੰਜਮ ਅਤੇ ਅਸੀਮਤ ਐਸ਼ੋ ਇਸ਼ਰਤ ਦੇ ਵਿਚਕਾਰਲਾ ਰਸਤਾ ਅਖਤਿਆਰ ਕਰਨ ਬਾਰੇ ਬੁੱਧ ਦੀ ਸਲਾਹ ਵੀ ਇਸੇ ਯਥਾਰਥਕ ਪਹੁੰਚ ਉਤੇ ਅਧਾਰਿਤ ਹੈ। ਇਕ ਸਮੇਂ ਬੁੱਧ ਨੇ ਖੁਦ ਬਹੁਤ ਸੰਜਮ ਤੋਂ ਕੰਮ ਲਿਆ ਸੀ, ਆਪਣੇ ਆਪ ਨੂੰ ਅੰਨ, ਕਪੜੇ ਅਤੇ ਛੱਤ ਤੋਂ ਦੂਰ ਰਖਿਆ ਸੀ। ਉਸ ਕਿਹਾ ਕਿ ਉਹ ਸਰੀਰ ਨੂੰ ਕਸ਼ਟ ਦੇਣ, ਸੁੱਖਾਂ ਤੋਂ ਬਿਨਾਂ ਰਹਿਣ, ਇਕੱਲਾ ਰਹਿਣ ਵਿਚ ਹੋਰਾਂ ਤੋਂ ਅੱਗੇ ਵਧਣਾ ਚਾਹੁੰਦਾ ਸੀ। ਪਰ ਉਸ ਦੇ ਮਨ ਵਿਚ ਇਹ ਵਿਚਾਰ ਉਭਰਿਆ ਕਿ ਕੀ ਇਹ ਸਿਆਣਪ ਦਾ ਰਸਤਾ ਹੈ ? "ਮੈਂ ਆਰਾਮ ਦੀ ਉਸ ਸਥਿਤੀ ਤੋਂ ਕਿਉਂ ਡਰਦਾ ਹਾਂ ਜਿਥੇ ਭੌਤਿਕ ਸੁੱਖਾਂ ਦੀ ਬਹੁਲਤਾ ਵੀ ਨਹੀਂ ਅਤੇ ਕਮੀ ਕਾਰਣ ਮੰਦੀ ਹਾਲਤ ਵੀ ਨਹੀਂ " ਬੁੱਧ ਸਧਾਰਣ ਜੀਵਨ ਦੇ ਆਦਰਸ਼ ਤਕ ਪਹੁੰਚਿਆ ਜਿਥੇ ਨਾ ਤਾਂ ਐਸ਼ੋ ਇਸ਼ਰਤ ਦੀ ਸਹੂਲਤ ਸੀ ਅਤੇ ਨਾ ਹੀ ਇਸ ਤੋਂ ਬਿਲਕੁਲ ਇਨਕਾਰ। ਆਪਣੇ ਭਾਈ ਭਿਕਸ਼ੂਆਂ ਨੂੰ ਉਸ ਦੀ ਹਦਾਇਤ ਸੀ ਕਿ ਉਹ ਸਰਦੀ ਗਰਮੀ ਅਤੇ ਡੰਗ ਮਾਰਨ ਵਾਲੀਆਂ ਮੱਖੀਆਂ ਤੋਂ ਬਚਣ ਲਈ ਚੋਗਾ ਪਾਉਣ, ਸਰੀਰ ਨੂੰ ਚਲਦਾ ਰਹਿਣ ਲਈ ਰੋਟੀ ਖਾਣ, ਮੌਸਮ ਦੇ ਉਤਰਾਅ ਚੜ੍ਹਾਅ ਤੋਂ ਬਚਣ ਲਈ ਛੱਤ ਦੀ ਵਰਤੋਂ ਅਤੇ ਬਿਮਾਰੀ ਤੋਂ ਬਚਣ ਲਈ ਦਵਾਈਆਂ ਦੀ ਵਰਤੋਂ ਕਰਨ। ਸੰਖੇਪ ਵਿਚ ਉਸ ਦਾ ਸੰਦੇਸ਼ ਸੀ ਕਿ ਕਿਸੇ ਪਾਸੋਂ ਵੀ ਸਿਰੇ ਤਕ ਨਾ ਜਾਇਆ ਜਾਵੇ।[6]

ਅੱਜਕਲ੍ਹ ਦੇ ਦੌਰ ਵਿਚ ਇਹ ਸੁਨੇਹਾ ਸਾਡੇ ਲਈ ਖਾਸ ਅਰਥ ਰਖਦਾ ਹੈ ਅਤੇ ਇਸ ਦਾ ਕਾਰਣ ਉਹ ਹੈ ਜਿਸ ਬਾਰੇ ਬੁੱਧ ਨੇ ਸੋਚਿਆ ਵੀ ਨਹੀਂ ਹੋਣਾ। ਅੱਜ ਸੰਸਾਰ ਦਾ ਬਹੁਤ ਵੱਡਾ ਹਿੱਸਾ ਖਪਤਵਾਦ ਦਾ ਸ਼ਿਕਾਰ ਹੈ। ਇਸ ਸ਼ਬਦ ਦੀ ਖੋਜ ਅੱਜ-ਕਲ੍ਹ ਦੇ ਜ਼ਮਾਨੇ ਵਿਚ ਹੀ ਕੀਤੀ ਗਈ ਹੈ ਜਿਸ ਦਾ ਮਤਲਬ ਹੈ ਲੋਕਾਂ ਦੇ ਦਿਲਾਂ ਦੀ ਅੱਜ ਦੀ ਉਸ ਅਵਸਥਾ ਜਿਸ ਵਿਚ ਖਪਤ ਦੀ ਨਾ ਪੂਰੀ ਹੋਣ ਵਾਲੀ ਭੁੱਖ, ਖਰੀਦਣ, ਸਾਂਭਣ ਅਤੇ ਵਰਤਣ ਵਾਲੀਆਂ ਸਭ ਚੀਜ਼ਾਂ ਹਾਸਲ ਕਰਨ ਦੀ ਇੱਛਾ ਸ਼ਾਮਲ

ਹੈ। ਇਸਤਰ੍ਹਾਂ ਵੱਧ ਤੋਂ ਵੱਧ ਖਪਤ ਕਰਨ ਅਤੇ ਖਪਤ ਦੇ ਮਾਮਲੇ ਵਿਚ ਦੂਸਰੇ ਬੰਦੇ ਤੋਂ ਅੱਗੇ ਲੰਘਣ ਦੀ ਦੌੜ ਲੱਗੀ ਹੋਈ ਹੈ। ਜੇ ਨੈਤਿਕ ਪੱਖ ਨੂੰ ਲਾਂਭੇ ਵੀ ਛੱਡ ਦੇਈਏ, ਖਪਤ ਦੀ ਲਾਲਸਾ ਦਾ ਸਿੱਧਾ ਪਦਾਰਥਕ ਸਿੱਟਾ ਕੀ ਹੈ ? ਸਾਰ ਦਾ ਕੁਲ ਚੁਗਿਰਦਾ ਅਤੇ ਸਾਧਨ, ਅਸੀਮਤ ਖਪਤ ਨੂੰ ਬਰਦਾਸ਼ਤ ਨਹੀਂ ਕਰ ਸਕਦੇ। ਇਸ ਨਾਲ ਕੁਦਰਤ ਦੀ ਇਸ ਹੱਦ ਤਕ ਦੁਰਵਰਤੋਂ ਹੋ ਰਹੀ ਹੈ ਕਿ ਕਿਸੇ ਸਮੇਂ ਇਹ ਧਰਤੀ ਜਾਂ ਇਸ ਦੇ ਕੁਝ ਭਾਗ ਰਹਿਣ ਦੇ ਯੋਗ ਨਹੀਂ ਰਹਿਣਗੇ। ਵਿਗਿਆਨ ਨੇ ਸਾਨੂੰ ਇਸ ਖਤਰੇ ਤੋਂ ਜਾਣੂ ਕਰਾ ਦਿੱਤਾ ਹੈ। ਵਿਗਿਆਨ ਦੀਆਂ ਇਹ ਭਵਿੱਖਬਾਣੀਆਂ ਬੁੱਧ ਦੇ ਦਿਨਾਂ ਵਿਚ ਵੀ ਪਤਾ ਸਨ। ਪਰ ਉਸ ਨੇ ਜਿਹੜੀ ਗੱਲ ਨੈਤਿਕ ਨਜ਼ਰੀਏ ਤੋਂ ਕਹੀ, ਜਿਸ ਨੂੰ ਉਸ ਨੇ ਚੰਗੇ ਜੀਵਨ ਦਾ ਆਧਾਰ ਕਰਾਰ ਦਿੱਤਾ, ਉਸ ਤੋਂ ਅੱਜ ਦੇ ਖਪਤਵਾਦ ਤੋਂ ਛੁਟਕਾਰੇ ਦਾ ਰਸਤਾ ਲੱਭਿਆ ਜਾਵੇ। ਆਪਣੇ ਜੀਵਨ ਵਿਚ ਹੀ ਉਸਨੇ ਸ਼ਾਹਜ਼ਾਦੇ ਵਜੋਂ ਜ਼ਿੰਦਗੀ ਤਿਆਗ ਕੇ, ਅਰਾਮ ਪ੍ਰਸਤੀ ਦਾ ਤਿਆਗ ਕਰ ਦਿੱਤਾ ਸੀ ਅਤੇ ਮਗਰੋਂ ਉਸ ਨੇ ਕਠੋਰ ਤਪਸਵੀ ਵਜੋਂ ਹਰ ਕਿਸਮ ਦੇ ਸੁੱਖ ਦਾ ਤਿਆਗ ਕਰਨ ਦਾ ਰਸਤਾ ਵੀ ਤਿਆਗ ਦਿੱਤਾ। ਉਸ ਦਾ ਦਰਮਿਆਨਾ ਰਸਤਾ, ਸਾਡੇ ਦੌਰ ਵਿਚ ਪੈਦਾ ਹੋਈ ਸਿਰੇ ਦੇ ਖਪਤਵਾਦ ਦੀ ਸਮਸਿਆ ਦਾ ਹੱਲ ਹੈ।

ਕੁਦਰਤ ਨਾਲ ਇਕਸਾਰਤਾ ਇਕ ਐਸੀ ਗੱਲ ਸੀ ਜਿਹੜੀ ਬੁੱਧ ਨੇ ਆਪਣੇ ਚੇਲਿਆਂ ਨੂੰ ਸਿਖਾਉਣ ਦੀ ਕੋਸ਼ਿਸ਼ ਕੀਤੀ। ਅਜਿਹਾ ਉਸਨੇ ਕਈ ਤਰੀਕਿਆਂ ਨਾਲ ਕੀਤਾ। ਮਿਸਾਲ ਵਜੋਂ ਉਸਨੇ ਆਪਣੇ ਭਿਕਸ਼ੂਆਂ ਲਈ ਇਹ ਨਿਯਮ ਬਣਾ ਦਿੱਤਾ ਕਿ ਉਹ ਬਰਸਾਤ ਦੇ ਮੌਸਮ ਵਿਚ ਆਪਣੇ ਮਿਸ਼ਨਰੀ ਕੰਮ ਲਈ ਸਫ਼ਰ ਨਾ ਕਰਨ ਅਤੇ ਉਹ ਆਪੋ ਆਪਣੇ ਘਰੀਂ ਚਲੇ ਜਾਣ। ਇਸ ਦਾ ਕਾਰਨ ਇਹ ਸੀ ਕਿ ਇਸ ਮੌਸਮ ਵਿਚ ਜਦੋਂ ਧਰਤੀ ਮੁੜ ਉਪਜ ਲਈ ਤਿਆਰ ਹੁੰਦੀ ਹੈ, ਜਦੋਂ ਹਰੇ ਪੌਦੇ ਮੁੜ ਫੁਟਣ ਲਗਦੇ ਹਨ ਅਤੇ ਬਹੁਤ ਸਾਰੀ ਛੋਟੀ ਜਹੀ ਜ਼ਿੰਦਗੀ ਮੌਲਣ ਲਗਦੀ ਹੈ, ਉਦੋਂ ਭਿਕਸ਼ੂਆਂ ਨੂੰ ਬਾਹਰ ਨਿਕਲ ਕੇ ਇਸ ਜ਼ਿੰਦਗੀ ਨੂੰ ਕੁਚਲਣਾ ਨਹੀਂ ਚਾਹੀਦਾ। ਜਾਂ ਫਿਰ, ਕੁਦਰਤ ਦੀਆਂ ਉਨ੍ਹਾਂ ਤਸਵੀਰਾਂ ਨੂੰ ਦੇਖਣ ਦੀ ਕੋਸ਼ਿਸ਼ ਕਰੋ ਜਿਹੜੀਆਂ ਬੁੱਧ ਦੇ ਕਥਨਾਂ ਰਾਹੀਂ ਪ੍ਰਗਟ ਹੁੰਦੀਆਂ ਹਨ, ਅਤੇ ਇਹ ਕਥਨ ਕਈ ਵਾਰੀ ਕਾਵਿਕ ਹਨ। ਇਹ ਗਲ ਕਹਿਣ ਲਈ ਕਾਵਿਕ ਮਨ ਦੀ ਜ਼ਰੂਰਤ ਹੁੰਦੀ ਹੈ ਕਿ ਸਿਆਣੇ ਲੋਕ ਸੰਸਾਰ ਦੇ ਦੁੱਖਾਂ ਨੂੰ ਉਸੇ ਤਰ੍ਹਾਂ ਹੀ ਦੇਖਦੇ ਹਨ ਜਿਵੇਂ ਪਹਾੜਾਂ ਵਿਚ ਰਹਿਣ ਵਾਲਾ ਹੇਠਲੇ ਮੈਦਾਨਾਂ ਵਲ ਵੇਖਦਾ ਹੈ। ਕੁਦਰਤ ਲਈ ਪਿਆਰ ਉਨ੍ਹਾਂ ਦਿਨਾਂ ਵਿਚ ਪੈਦਾ ਹੋਇਆ ਹੋਵੇਗਾ ਜਦੋਂ ਉਹ ਖੋਜੀ ਦੇ ਤੌਰ ਉਤੇ ਥਾਂ ਪਰ ਥਾਂ ਜਾ ਰਿਹਾ ਸੀ। ਆਪਣੇ ਜੀਵਨ ਦੇ ਅੰਤ ਉਤੇ ਉਹ ਪਾਰਕਾਂ ਅਤੇ ਦਰਖਤਾਂ ਦੇ ਝੁੰਡਾਂ ਵਿਚ ਰਹਿਣਾ ਪਸੰਦ ਕਰਦਾ ਸੀ–ਰਾਜਗ੍ਰਿਹ ਵਿਚ ਗਲਹਿਰੀਆਂ ਦੇ ਭੋਜਨ ਸਥਾਨ, ਸਰਸਵਤੀ ਵਿਚ ਵਪਾਰੀ ਸ਼ਹਿਜ਼ਾਦੇ ਅਨਾਥ ਪਿੰਡੀਕਾ ਵਲੋਂ ਦਾਨ ਦਿੱਤੀ ਜੀਤਾ ਨਾਂ ਦੀ ਜੰਗਲੀ



ਤਸਵੀਰ 9. ਬੁੱਧ ਦੀ ਪੂਜਾ

ਥਾਂ, ਸਰਸਵਤੀ ਵਿਚ ਪੂਰਬੀ ਬਾਗ ਵਿਚ ਮਿਗਾਰਾ ਦਾ ਮਕਾਨ, ਵੈਸਾਲੀ ਵਿਚ ਸੰਘਦੀ ਵੰਲੜੀ ਅਤੇ ਇਸੇ ਤਰ੍ਹਾਂ ਹੋਰ। ਬੁੱਧ ਦਾ ਸੁਨੇਹਾ, ਜਿਸ ਵਿਚ ਸਾਨੂੰ ਖਪਤ ਦੀ ਅਸੀਮਤ ਲਾਲਸਾ ਜਾਂ ਵਿਲਾਸ ਦੀ ਸਿਖਰ ਤਕ ਪਹੁੰਚਣ ਨੂੰ ਸੀਮਤ ਰੱਖਣ ਅਤੇ ਦੂਸਰੇ ਪਾਸੇ ਪਵਿੱਤਰਤਾ ਦੀ ਬੁਰੀ ਭਾਵਨਾ ਕਾਰਨ ਖਪਤ ਨੂੰ ਬਿਲਕੁਲ ਹੀ ਨਾ ਕਰਨ ਦੀ ਸਲਾਹ ਦਿਤੀ ਗਈ ਹੈ, ਸਾਨੂੰ ਉਹ ਰਸਤਾ ਦਸਦਾ ਹੈ ਜਿਸ ਰਾਹੀਂ ਮਨੁੱਖ ਦੀਆਂ ਜ਼ਰੂਰਤਾਂ ਨੂੰ ਕੁਦਰਤ ਨਾਲ ਇਕਸੁਰ ਕੀਤਾ ਜਾ ਸਕਦਾ ਹੈ।[7]

ਅੰਤਮ ਤੌਰ ਉਤੇ, ਇਕ ਹੋਰ ਵੀ ਕਾਰਣ ਹੈ ਜਿਸ ਕਾਰਨ ਬੁੱਧ ਦੀਆਂ ਸਿੱਖਿਆਵਾਂ ਅਜ ਹੋਰ ਵੀ ਸਾਰਥਕ ਹਨ। ਉਸ ਨੇ ਤਰਸ ਅਤੇ ਮਿਤਰਤਾ ਦੀ ਗੱਲ ਕੀਤੀ। ਕੁਝ ਹੋਰ ਧਰਮਾਂ ਦੇ ਮੋਢੀਆਂ ਨੇ ਵੀ ਇਸੇ ਤਰ੍ਹਾਂ ਦੀ ਗੱਲ ਕੀਤੀ। ਪਰ ਬੁੱਧ ਦੀਆਂ ਸਿਖਿਆਵਾਂ ਵਿਚ ਇਹ ਗੱਲ ਕੇਂਦਰੀ ਹੈ। ਭਾਰਤ ਵਿਚ ਅਤੇ ਬੁੱਧ ਨੂੰ ਜਾਣਨ ਵਾਲੇ ਸਾਰੇ ਦੇਸ਼ਾਂ ਵਿਚ ਬੁੱਧ ਦਾ ਲੋਕ ਪਿਆਰਾ ਅਕਸ ਉਸ ਨੂੰ ਅਹਿੰਸਾ ਅਤੇ ਭਾਈਚਾਰੇ ਦਾ ਪ੍ਰਤੀਕ ਬਣਾਉਂਦਾ ਹੈ। ਇਸ ਮਾਮਲੇ ਵਿਚ ਲੋਕਾਂ ਦੀ ਗੱਲ ਠੀਕ ਸੀ। ਇਸ ਨੇ ਉਨ੍ਹਾਂ ਦੇ ਸਭਿਆਚਾਰ ਉਤੇ ਆਪਣਾ ਨਿਸ਼ਾਨ ਛੱਡਿਆ। ਜਦੋਂ ਉਹ ਅਹਿੰਸਾ ਉਤੇ ਅਮਲ ਕਰਨ ਵਿਚ ਅਸਫਲ ਵੀ ਰਹੇ ਤਾਂ ਵੀ ਇਸ ਦੀ ਮਹੱਤਤਾ ਸਮਝੀ ਗਈ। ਇਤਿਹਾਸਕ ਤੌਰ ਉਤੇ ਇਹ ਕਹਿਣਾ ਠੀਕ ਨਹੀਂ ਕਿ ਲੋਕ ਪਹਿਲਾਂ ਨਾਲੋਂ ਵਧੇਰੇ ਹਿੰਸਕ ਹੋ ਗਏ। ਨਾ ਸਿਰਫ ਬੁੱਧ ਦੇ ਸਮੇਂ ਵਿਚ ਹੀ ਸਗੋਂ ਅਗਲੀਆਂ ਸਦੀਆਂ ਵਿਚ ਵੀ, ਹਿੰਸਾ ਹੁੰਦੀ ਰਹੀ ਹੈ। ਪਰ ਫਰਕ ਇਹ ਹੈ ਕਿ ਆਧੁਨਿਕ ਵਿਗਿਆਨ ਨੇ ਮਨੁੱਖ ਕੋਲ ਪਹਿਲਾਂ ਨਾਲੋਂ ਵਧੇਰੇ ਤਕਲੀਫ ਅਤੇ ਤਬਾਹੀ ਮਚਾਉਣ ਦੀ ਸਮਰਥਾ ਦੇ ਦਿੱਤੀ ਹੈ। ਇਸ ਲਈ ਹਿੰਸਾ ਨੂੰ ਦਬਾਉਣਾ ਅਜ ਦੀ ਫੌਰੀ ਜ਼ਰੂਰਤ ਬਣ ਗਈ ਹੈ। ਇਸੇ ਕਾਰਣ ਹੀ ਤਰਸ ਅਤੇ ਦੋਸਤੀ ਦਾ ਸੁਨੇਹਾ ਫੈਲਾਉਣਾ ਪਹਿਲਾਂ ਨਾਲੋਂ ਵੀ ਜ਼ਰੂਰੀ ਹੈ।

ਦੋ ਹਜ਼ਾਰ ਅਤੇ ਪੰਜ ਸੌ ਸਾਲ ਪਹਿਲਾਂ ਬੁੱਧ ਨੇ ਇਸ ਸਵਾਲ ਦਾ ਜਵਾਬ ਲੱਭਣ ਦੀ ਕੋਸ਼ਿਸ਼ ਕੀਤੀ ਕਿ ਲੋਕਾਂ ਨੂੰ ਤਕਲੀਫ਼ ਕਿਉਂ ਹੁੰਦੀ ਹੈ ? ਅਤੇ ਇਸ ਤਕਲੀਫ ਨੂੰ ਖਤਮ ਕਿਵੇਂ ਕੀਤਾ ਜਾਵੇ। ਉਸ ਦਾ ਜੀਵਨ ਇਕ ਲੰਬੀ ਤਲਾਸ਼ ਕਿਹਾ ਜਾ ਸਕਦਾ ਹੈ ਅਤੇ ਉਸਨੇ ਆਪਣੀ ਗੱਲ ਸੁਣਨ ਵਾਲੇ ਸਾਰੇ ਲੋਕਾਂ ਨੂੰ ਕਿਹਾ ਕਿ ਉਹ ਇਸ ਤਲਾਸ਼ ਵਿਚ ਸ਼ਾਮਲ ਹੋਣ। ਉਸ ਕਿਹਾ, "ਮੈਂ ਤੁਹਾਨੂੰ ਰਸਤਾ ਦਿਖਾ ਸਕਦਾ ਹਾਂ, ਪਰ ਇਸ ਗੱਲ ਦਾ ਫ਼ੈਸਲਾ ਤੁਸੀਂ ਕਰਨਾ ਕਿ ਤੁਸੀਂ ਉਸ ਉਪਰ ਕਿੰਨੀ ਦੂਰ ਤਕ ਜਾਣਾ ਹੈ।" ਉਸ ਕਿਹਾ, "ਆਪਣੇ ਅੰਦਰ ਝਾਕੋ ਅਤੇ ਉਸ ਰੋਸ਼ਨੀ ਦੀ ਭਾਲ ਕਰੋ ਜਿਹੜੀ ਤੁਹਾਨੂੰ ਰਾਹ ਦਿਖਾਏਗੀ।" ਇਹ ਸੱਦਾ ਅੱਜ ਵੀ ਸਾਡੇ ਕੋਲ ਹੈ ਅਤੇ ਅਸੀਂ ਇਹ ਖੁਦ ਸੋਚਣਾ ਹੈ ਕਿ ਬੁੱਧ ਸਾਡੇ ਲਈ ਕੀ ਅਰਥ ਰੱਖਦਾ ਹੈ।

# ਬੁੱਧ ਦੇ ਕਥਨਾਂ ਦੇ ਸੋਮੇ

ਬੁੱਧ ਦੇ ਕਥਨ ਪੁਰਾਤਨ ਪਾਲੀ ਲਿਖਤਾਂ ਵਿਚੋਂ ਲਏ ਗਏ ਹਨ ਜਿਹੜੀਆਂ ਕਿ ਅੰਗਰੇਜ਼ੀ ਵਿਚ ਵਿਦਵਾਨਾਂ ਵਲੋਂ ਅਨੁਵਾਦ ਕੀਤੀਆਂ ਗਈਆਂ ਹਨ। ਇਥੇ ਵਰਤੀਆਂ ਗਈਆਂ ਅਨੁਵਾਦਿਤ ਪੁਸਤਕਾਂ ਦੀ ਸੂਚੀ ਇਸ ਪੁਸਤਕ ਦੇ ਪਿੱਛੇ ਦਿੱਤੀ ਗਈ ਹੈ। ਭਾਵੇਂ ਇਹ ਲਿਖਤਾਂ ਬੁੱਧ ਦੀ ਮੌਤ ਦੇ ਕਈ ਸਾਲਾਂ ਮਗਰੋਂ ਲਿਖੀਆਂ ਗਈਆਂ ਸਨ, ਫਿਰ ਵੀ ਅਸੀਂ ਹੋਰ ਸੋਮਿਆਂ ਦੀ ਥਾਂ ਇਨ੍ਹਾਂ ਉਤੇ ਹੀ ਟੇਕ ਰੱਖੀ ਹੈ ਅਤੇ ਇਸ ਦੇ ਕਾਰਣ ਅਸੀਂ ਮੁਢਲੇ ਸ਼ਬਦਾਂ ਵਿਚ ਦੱਸ ਚੁੱਕੇ ਹਾਂ। ਐਸੀ ਕੋਈ ਇਕ ਲਿਖਤ ਜਾਂ ਪੁਸਤਕ ਨਹੀਂ ਹੈ ਜਿਸ ਵਿਚੋਂ ਸਾਰੇ ਕਥਨ ਇਕੋ ਥਾਂ ਮਿਲ ਸਕਣ। ਸਭ ਪੁਰਾਣੀਆਂ ਲਿਖਤਾਂ ਨੂੰ ਤਿੰਨ ਭਾਗਾਂ ਵਿਚ ਵੰਡ ਲਿਆ ਗਿਆ ਸੀ। ਜਿਨ੍ਹਾਂ ਨੂੰ 'ਤਰੀ ਪਿਤਾਕਾ' (ਤਿੰਨ ਟੋਕਰੀਆਂ) ਕਿਹਾ ਜਾਂਦਾ ਸੀ। ਅਸੀਂ ਇਥੇ ਮੁੱਖ ਤੌਰ ਉਤੇ ਇਕੋ ਦੀ ਹੀ ਵਰਤੋਂ ਕੀਤੀ ਹੈ ਜਿਸ ਨੂੰ 'ਸੁਤਾ ਪਿਤਾਕਾ' ਕਿਹਾ ਜਾਂਦਾ ਹੈ। ਇਸ ਟੋਕਰੀ ਵਿਚ ਸੁਤਾ (ਸੂਤਰ) ਕਥਨ ਜਾਂ ਸਿੱਖਿਆਵਾਂ ਪਰੋਈਆਂ ਗਈਆਂ ਹਨ। ਲੰਬੇ ਸੁਤਾ, ਬਹੁਤੇ ਦੀਘਾ (ਜਾਂ ਲੰਬੇ) ਨਿਕਾਇਆ ਵਿਚ ਹਨ। ਦਰਮਿਆਨੇ ਸੁਤਾ, ਮਾਝੀਮਾ (ਜਾਂ ਦਰਮਿਆਨੇ) ਨਿਕਾਇਆ ਵਿਚ ਹਨ ਅਤੇ ਕੁਝ ਸੰਬੰਧਿਤ ਸੁਤਾ ਸੰਯੁਕਤ ਨਿਕਾਇਆ ਵਿਚ ਹਨ। ਹੋਰ ਬਹੁਤ ਸਾਰੇ ਅੰਗੂਤਰਾ ਅਤੇ ਖੁਦਾਕਾ (ਜਾਂ ਛੋਟੇ) ਨਿਕਾਇਆ ਵਿਚ ਹਨ (ਜਿਨ੍ਹਾਂ ਵਿਚ ਮਸ਼ਹੂਰ ਧੰਮਪਦਾ ਅਤੇ ਉਦਾਨਾ ਸ਼ਾਮਲ ਹਨ)। ਇਹ ਸਭ ਸੁਤਾ ਪਿਤਾਕਾ ਵਿਚ ਹਨ। ਅਸੀਂ ਵਿਨਾਇਆ ਅਤੇ ਅਭਿਧੱਮਾ ਪਿਤਾਕਾ ਦੀ ਵੀ ਥੋੜ੍ਹੀ ਜਹੀ ਵਰਤੋਂ ਕੀਤੀ ਹੈ। ਜਿਨ੍ਹਾਂ ਮੂਲ ਲਿਖਤਾਂ ਦੀ ਇਥੇ ਵਰਤੋਂ ਕੀਤੀ ਗਈ ਹੈ ਉਨਾਂ ਦੇ ਵੇਰਵੇ ਇਥੇ ਦਿਤੇ ਗਏ ਹਨ :

ਦੀਘਾ ਨਿਕਾਇਆ
ਮਾਝੀਆ ਨਿਕਾਇਆ
ਸੰਯੁਕਤ ਨਿਕਾਇਆ
ਅੰਗੂਤਰਾ ਨਿਕਾਇਆ
ਖੁਦਾਕਾ ਨਿਕਾਇਆ
ਵਿਨਾਇਆ ਨਿਕਾਇਆ

## ਅੰਧਿਆਇ 1: ਘਰ ਦਾ ਮਾਲਕ

1. ਮਾਝੀਮਾ ਨਿਕਾਇਆ, I, 163, 242-47
2. ਬੁੱਧ, ਸੇਕਾਕਾ ਅਗੀਵੇਸਾਨਾ ਨਾਲ ਗੱਲਬਾਤ ਵਿਚ ਆਪਣੇ ਪਿਤਾ ਨੂੰ ਚੇਤੇ ਕਰਦੇ ਹਨ; ਮਾਝੀਮਾ ਨਿਕਾਇਆ, I, 242-47.
3. ਬੁੱਧ ਦੀ ਵੇਸਾਲੀ ਵਿਚ ਆਨੰਦ ਨਾਲ ਗੱਲਬਾਤ; ਵਿਨਾਇ II-X
4. ਬੋਧੀ ਭਿਕਸ਼ੂਆਂ ਨੂੰ ਦਿਤੇ ਗਏ ਇਕ ਉਪਦੇਸ਼ ਵਿਚ ਬੁੱਧ ਦੱਸਦੇ ਹਨ ਕਿ ਜਦੋਂ ਉਨ੍ਹਾਂ ਜਵਾਨੀ ਵਿਚ ਘਰ ਛੱਡਿਆ ਉਦੋਂ ਉਹ ਕਿਹੋ ਜਹੇ ਲੱਗਦੇ ਸਨ; ਆਰੀਆ-ਪਰੀਏਸੇਨਾ ਸੁਤਾ, ਮਾਝੀਮਾ, ਨਿਕਾਇਆ, I, 163. ਇਸ ਦੇ ਨਾਲ ਹੀ ਬੁੱਧ ਦੀ ਸ਼ਕਲੋ-ਸੂਰਤ ਬਾਰੇ ਸਰਸਵਤੀ ਸ਼ਹਿਰ ਵਿਚ ਆਨੰਦ ਨਾਲ ਗੱਲਬਾਤ; ਸੰਯੁਕਤ ਨਿਕਾਇਆ, I, 163.
5. ਮਨੁੱਖ ਨੂੰ ਸਹਿਣੀਆਂ ਪੈਂਦੀਆਂ ਤਕਲੀਫ਼ਾਂ ਦੇ ਅਹਿਸਾਸ ਬਾਰੇ ਬੁੱਧ ਵਲੋਂ ਭਿਕਸ਼ੂਆਂ ਨੂੰ ਦਿਤਾ ਗਿਆ ਭਾਸ਼ਣ; ਮਾਝੀਮਾ, I, 163.
6. ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਦੀਘਾ ਨਿਕਾਇਆ ਅਤੇ ਹੋਰ ਪੁਸਤਕਾਂ ਵਿਚ ਬੁੱਧ ਦੇ ਬਿਮਾਰੀ, ਬੁਢਾਪੇ ਅਤੇ ਮੌਤ ਨਾਲ ਸਾਹਮਣਾ ਹੋਣ ਬਾਰੇ ਸਾਖੀ ਮਗਰੋਂ ਜੋੜੀ ਗਈ ਹੈ ।
7. ਬੁੱਧ ਵਲੋਂ ਆਪਣੇ ਸੰਸਾਰ ਦੇ ਸੁੱਖਾਂ ਜਾਂ ਘਰ ਛੱਡ ਕੇ ਭਿਕਸ਼ੂ ਬਣਨ ਬਾਰੇ ਕਹੀ ਗਈ ਗੱਲ; ਮਾਝੀਮਾ ਨਿਕਾਇਆ,163-166.

## ਅਧਿਆਇ 2: ਘੁੰਮੱਕੜ

1. ਬੁੱਧ ਨੇ ਮਗਰੋਂ ਕਿਹਾ, "ਮੈਂ ਘੁੰਮੱਕੜ ਅਤੇ ਚੰਗਿਆਈ ਦਾ ਖੋਜੀ ਬਣ ਗਿਆ" ਅਤੇ "ਮੈਂ ਅਲਾਰਾ ਕਲਾਮਾ ਕੋਲ ਗਿਆ ਅਤੇ ਉਸਦੇ ਨੇੜੇ ਪਹੁੰਚ ਕੇ ਉਸਨੂੰ ਕਿਹਾ, 'ਮਿੱਤਰ ਅਲਾਰਾ ਮੈਂ ਪਵਿੱਤਰ ਜੀਵਨ ਬਤੀਤ ਕਰਨਾ ਚਾਹੁੰਦਾ ਹਾਂ...." ਮਾਝੀਮਾ ਨਿਕਾਇਆ, I,163.
2. ਬੁੱਧ ਵਲੋਂ ਮਗਧ ਵਿਚ, ਆਪਣੇ ਸਫਰ ਬਾਰੇ, ਜਿਸ ਵਿਚ ਭਗਤੀ ਲਈ ਇਕ ਜੰਗਲੀ ਰੁੱਖ ਮਿਲਣ ਦਾ ਜ਼ਿਕਰ ਵੀ ਹੈ, ਭਿਕਸ਼ੂਆਂ ਨੂੰ ਉਪਦੇਸ਼ ਵਿਚ ਵਰਨਣ;ਮਾਝੀਮਾ ਨਿਕਾਇਆ I, 166 ਅਤੇ 103. ਘੁੰਮੱਕੜ ਸਾਧੂ ਵਜੋਂ ਅਤੇ ਆਪਣੇ ਆਪ ਨੂੰ ਦਿਤੇ ਗਏ ਕਸ਼ਟਾਂ ਬਾਰੇ ਬੁੱਧ ਦਾ ਵਰਨਣ ਸਰੀਪੁੱਤਾ ਨਾਲ ਗੱਲਬਾਤ (ਮਾਝੀਮਾ ਨਿਕਾਇਆ I, 77-79) ਅਤੇ ਅਗੀਵੇਸਾਨਾ ਨਾਲ ਗੱਲਬਾਤ (ਮਾਝੀਮਾ ਨਿਕਾਇਆ, 242-47)
3. ਬੁੱਧ ਵਲੋਂ ਆਪਣੇ ਆਪ ਨੂੰ ਦਿਤੇ ਗਏ ਕਸ਼ਟ, ਸਵੈ-ਤਸੀਹੇ ਛੱਡ ਦੇਣ ਦਾ

ਫੈਸਲਾ ਅਤੇ ਬੋਧੀ ਦਰਖਤ ਹੇਠਾਂ ਉਸ ਨੂੰ ਬੋਧ ਹੋਣ ਬਾਰੇ ਵੇਰਵਾ; ਮਾਝੀਮਾ ਨਿਕਾਇਆ, I, 77-79.

4. ਬੁੱਧ ਦੀ ਸਰੀਪੁੱਤਾ ਨਾਲ ਗੱਲਬਾਤ;ਮਾਝੀਮਾ ਨਿਕਾਇਆ I,77-79 ਬੁੱਧ ਵਲੋਂ ਡਰਾਉਣੇ ਜੰਗਲ ਵਿਚ ਏਕਾਂਤਵਾਸ ਬਾਰੇ ਵਰਨਣ;ਮਾਝੀਮਾ ਨਿਕਾਇਆ, I,20-21.
5. ਬੁੱਧ ਵਲੋਂ ਹੋਰਾਂ ਨੂੰ ਸਿੱਖਿਆ ਦੇਣ ਦੇ ਲਾਭ ਬਾਰੇ ਆਪਣੇ ਸ਼ੱਕ ਬਾਰੇ ਵਰਨਣ; ਮਾਝੀਮਾ ਨਿਕਾਇਆ, I, 20-21.
6. ਤੋਂ 8. ਬੁੱਧ ਦੇ ਇਸੀਪਤਾਨਾ ਜਾਂ ਬਨਾਰਸ ਨੇੜੇ ਸਾਰਨਾਥ ਵਿਖੇ ਉਪਦੇਸ਼; ਵਿਨਾਇਆ ਪਿਤਾਕਾ I, 20-21. ਮਾਝੀਮਾ.4.
9. ਤੋਂ 12. ਦੀਘਾ ਨਿਕਾਇਆ, II, 312.

## ਅਧਿਆਇ 3: ਬੁੱਧ

1. ਬੁੱਧ ਅਤੇ ਰਾਹੁਲ ਵਿਚਾਲੇ ਗੱਲਬਾਤ; ਮਾਝੀਮਾ ਨਿਕਾਇਆ, 420-25.
2. ਦੇਵਦੱਤ ਬਾਰੇ; ਵਿਨਾਇਆ ਪਿਤਾਕਾ, II, 7,2 ਅਤੇ ਸੰਯੁਕਤ ਨਿਕਾਇਆ II,242
3. ਮਹਾਪਜਪਤੀ ਗੌਤਮੀ, ਅਨੰਦ ਅਤੇ ਬੁੱਧ ਦੀ ਗੱਲਬਾਤ; ਵਿਨਾਇ ਪਿਤਾਕਾ II,X
4. ਆਨੰਦ ਪਿੰਡੀਕਾ ਬਾਰੇ; ਵਿਨਾਇਆ ਪਿਤਾਕਾ, 6,4.
5. ਬਾਦਸ਼ਾਹ ਪਰਸੇਨਜੀਤ ਨਾਲ ਗੱਲਬਾਤ; ਉਦਾਨਾ 65-66; ਗਵਾਲੇ ਨੰਦ ਨਾਲ;ਸੰਯੁਕਤ ਨਿਕਾਇਆ-179-182; ਅਤੇ ਨਾਟਕ ਮੰਡਲੀ ਦੇ ਪ੍ਰਬੰਧਕ ਤਾਲਪੁੱਤਾ ਨਾਲ; ਸੰਯੁਕਤ ਨਿਕਾਇਆ, IV, 305; ਘੁਮਿਆਰ ਭਾਗਵ ਨਾਲ, ਮਾਝੀਮਾ ਨਿਕਾਇਆ, III, 140.
6. ਆਪਣੇ ਧਰਮ ਵਿਚ ਜਾਤ-ਰਹਿਤ ਭਿਕਸ਼ੂਆਂ ਬਾਰੇ ਬੁੱਧ ਦਾ ਉਪਦੇਸ਼; ਉਦਾਨਾ V,5 ਅਤੇ ਵਿਨਾਇਕਾ ਪਿਤਾਕਾ, II,9.
7. ਜੋ ਕੁਝ ਬੁੱਧ ਨੇ ਅਸਲ ਵਿਚ ਕਿਹਾ, ਉਸ ਵਿਚ ਗਲਤੀਆਂ ਵਿਰੁਧ ਚਿਤਾਵਨੀ ਦੇਂਦਿਆਂ ਬੁੱਧ ਦੇ ਕਥਨ; ਅੰਗੁਤਰਾ ਨਿਕਾਇਆ, II, 167.
8. ਅੰਨਿਆਂ ਅਤੇ ਹਾਥੀ ਬਾਰੇ ਕਹਾਣੀ ਬੁੱਧ ਦੇ ਸ਼ਬਦਾਂ ਵਿਚ, ਖੁਦਾਨਾ, VI,4.
9. ਬੁੱਧ ਦੇ ਉਪਦੇਸ਼: ਸੰਯੁਕਤ ਨਿਕਾਇਆ, IV 15; ਇਸ ਜੀਵਨ ਤੋਂ ਬਾਅਦ ਦੇ ਜੀਵਨ ਬਾਰੇ ਰੋਹਿਤਾਸ਼ ਨਾਲ ਗੱਲਬਾਤ; ਅੰਗੁਤਰਾ ਨਿਕਾਇਆ II,46
10. ਬੁੱਧ ਦਾ ਵਿਜੀਸ ਦੇ ਰਾਜ ਵਿਚ ਇਕੱਠ ਬਾਰੇ ਆਨੰਦ ਨੂੰ ਉਪਦੇਸ਼; ਦੀਘਾ ਨਿਕਾਇਆ II, 73; ਅਤੇ ਇਕੱਠ ਵਿਚ ਸ਼ਾਮਲ ਭਿਕਸ਼ੂਆਂ ਨੂੰ ਉਪਦੇਸ਼; ਦੀਘਾ ਨਿਕਾਇਆ, II, 81.
11. ਬੁੱਧ ਵਲੋਂ ਆਪਣੇ ਧਰਮ ਦੇ ਨੇਮਾਂ ਬਾਰੇ; ਵਿਨਾਇਆ ਪਿਤਾਕਾ, 8.

12. ਬੁੱਧ ਦੇ ਭਿਕਸ਼ੂਆਂ ਨੂੰ ਉਪਦੇਸ਼; ਵਿਨਾਇਆ ਪਿਤਾਕਾ, II, 8 ਜਾਂ ਸੰਯੁਕਤ ਨਿਕਾਇਆ, V, 421-23.

## ਅਧਿਆਇ 4 : ਅੰਤ

1. ਬੁੱਧ ਦੇ ਆਖਰੀ ਦਿਨਾਂ ਦਾ ਵੇਰਵਾ, ਦੀਘਾ ਨਿਕਾਇਆ II, 126, ਉਦਾਨਾ VIII.5, ਦੀਘਾ ਨਿਕਾਇਆ, II,143,154 ਵਿਚ ਦਰਜ ਹੈ ।
2. ਬੁੱਧ ਦੀ ਆਨੰਦ ਨਾਲ ਵਾਰਤਾਲਾਪ; ਸੰਯੁਕਤ ਨਿਕਾਇਆ, V,216.
3. ਸਰੀਪੁੱਤਾ ਅਤੇ ਕਾਸਪਾ; ਸੰਯੁਕਤ ਨਿਕਾਇਆ, II, 222-227.
4. ਦੀਘਾ ਨਿਕਾਇਆ, II, 120.
5. ਲੱਗਭਗ ਇਸੇ ਸਮੇਂ, ਬਰਸਾਤ ਦੇ ਮੌਸਮ ਵਿਚ, ਬੁੱਧ ਦੇ ਕਾਫੀ ਬਿਮਾਰ ਹੋਣ ਦੇ ਸੰਕੇਤ ਹਨ: "ਉਸ ਨੂੰ ਜ਼ੋਰਦਾਰ ਦਰਦਾਂ ਉਠਦੀਆਂ ਸਨ ਅਤੇ ਲੱਗਦਾ ਸੀ ਕਿ ਉਹ ਮਰ ਜਾਏਗਾ । "ਬਰਸਾਤਾਂ ਦੇ ਬਾਅਦ ਠੀਕ ਹੋਣ ਤੇ ਉਹ ਆਪਣੇ ਮਿਸ਼ਨ ਉਤੇ ਤੁਰ ਪਿਆ ਅਤੇ ਵੈਸ਼ਾਲੀ ਪਹੁੰਚ ਗਿਆ । ਦੀਘਾ ਨਿਕਾਇਆ, II, 99.
6. ਬੁੱਧ ਦੀ ਲੋਹਾਰ ਕੁੰਡਾ ਨਾਲ ਵਾਰਤਾਲਾਪ ਅਤੇ ਉਸ ਦੇ ਬਾਅਦ ਜੋ ਕੁਝ ਵਾਪਰਿਆ ਉਹ ਦੀਘਾ ਨਿਕਾਇਆ, II, 126 ਅਤੇ ਉਦਾਨਾ, VIII,5 ਵਿਚ ਦਰਜ ਹੈ ।
7. ਦੀਘਾ ਨਿਕਾਇਆ, II, 126; ਦੀਘਾ ਨਿਕਾਇਆ, III, 138.
8. ਬੁੱਧ ਦੀ ਆਨੰਦ ਨਾਲ ਗੱਲਬਾਤ; ਦੀਘਾ ਨਿਕਾਇਆ, II, 141.
9. ਬੁੱਧ ਆਨੰਦ ਨੂੰ ਕਹਿੰਦੇ ਹਨ, ਦੀਘਾ ਨਿਕਾਇਆ, II, 143.
10. ਬੁੱਧ ਦੀ ਆਪਣੇ ਉਨ੍ਹਾਂ ਚੇਲਿਆਂ ਨਾਲ ਵਾਰਤਾਲਾਪ ਜਿਹੜੇ ਕਿ ਮਾਲਦੇਸ਼ ਵਿਚ ਕੁਸ਼ੀਨਗਰ ਵਿਖੇ ਉਸ ਦੀ ਮੌਤ ਤੋਂ ਪਹਿਲਾਂ ਉਸ ਦੁਆਲੇ ਇਕੱਠੇ ਹੋਏ ਸਨ; ਦੀਘਾ ਨਿਕਾਇਆ, II, 148. ਬੁੱਧ ਆਨੰਦ ਨੂੰ; ਦੀਘਾ ਨਿਕਾਇਆ II,141.
11. ਮਾਲਾ ਵਿਖੇ ਸਾਲੂ ਝਿੜੀ ਵਿਚ ਆਪਣੇ ਪੈਰੋਕਾਰਾਂ ਨੂੰ ਉਪਦੇਸ਼; ਦੀਘਾ ਨਿਕਾਇਆ, II, 154.

## ਅਧਿਆਇ 5: ਤਲਾਸ਼

1. ਬੁੱਧ ਦੀ ਬਾਦਸ਼ਾਹ ਪਰਸੇਨਜੀਤ ਨਾਲ ਗੱਲਬਾਤ, ਅੰਗੂਤਰਾ ਨਿਕਾਇਆ V, 66-69. ਬੁੱਧ ਦਾ ਕਾਲਾਮਾਸ ਨੂੰ ਉਪਦੇਸ਼; ਅੰਗੂਤਰਾ ਨਿਕਾਇਆ, I, 188.
2. ਮਾਝੀਮਾ ਨਿਕਾਇਆ, III, 107.
3. ਬੁੱਧ ਦਾ ਭਰਾ ਕਿੰਬੀਲਾ ਨੂੰ ਉਪਦੇਸ਼; ਅੰਗੂਤਰਾ ਨਿਕਾਇਆ IV, 84. ਬਿਮਾਰ ਲੋਕਾਂ ਬਾਰੇ ਉਪਦੇਸ਼; ਮਾਝੀਮਾ ਨਿਕਾਇਆ, I, 120.

4. ਸਰਸਵਤੀ ਵਿਖੇ ਬੁੱਧ ਦਾ ਪੁੱਤਰ ਮਾਲੂੰਕਿਆ ਨੂੰ ਉਪਦੇਸ਼; ਮਾਝੀਮਾ ਨਿਕਾਇਆ, I, 63.
5. ਬੁੱਧ ਇਤੀ ਵਾਟੁਕਾ 100 ਵਿਚ ਆਪਣੀ ਤੁਲਨਾ ਇਕ ਡਾਕਟਰ ਨਾਲ ਕਰਦੇ ਹਨ; ਭਾਗੀ ਜਾਤ ਦੇ ਨਾਕੁਲਪਿਤਰ ਨਾਲ ਗੱਲਬਾਤ ਵਿਚ ਜੀਵਨ ਵਿਚ ਗਲਤੀ ਕਰਨ ਨੂੰ ਬਿਮਾਰੀ ਨਾਲ ਤੁਲਨਾ ਦਿੱਤੀ ਗਈ ਹੈ; ਸੰਯੁਕਤ ਨਿਕਾਇਆ, III, 1. ਰਾਜਗ੍ਰਿਹ ਸ਼ਹਿਰ ਵਿਚ ਮਹਾਨ ਝਿੜੀ ਵਿੱਚ ਬੁੱਧ ਨਾਲ ਮੁਲਾਕਾਤ ਦਾ ਇੱਛਕ ਬਿਮਾਰ ਆਦਮੀ ਵੇਕਾਲੀ ਸੀ; ਸੰਯੁਕਤ ਨਿਕਾਇਆ, III,120.
6. ਸਰੀਰ ਨੂੰ ਕਸ਼ਟ ਦੇਣ ਬਾਰੇ ਬੁੱਧ ਦਾ ਸਰੀਪੁੱਤਾ ਨੂੰ ਉਪਦੇਸ਼; ਮਾਝੀਮਾ ਨਿਕਾਇਆ I, 77–79. ਭਿਕਸ਼ੂਆਂ ਦੀਆਂ ਘੱਟ ਲੋੜਾਂ ਬਾਰੇ ਉਸਦਾ ਉਪਦੇਸ਼ ਕੁੰਡਾ ਨਾਲ ਗੱਲਬਾਤ ਵਿਚ ਹੈ; ਦੀਘਾ ਨਿਕਾਇਆ, II, 130.
7. ਬਰਸਾਤ ਦੇ ਮੌਸਮ ਵਿਚ ਭਿਕਸ਼ੂਆਂ ਦੇ ਠਹਿਰਣ ਬਾਰੇ ਬੁੱਧ ਦੀਆਂ ਹਦਾਇਤਾਂ ਰਾਜਗ੍ਰਿਹ ਸ਼ਹਿਰ ਵਿਚ ਉਸ ਨਾਲ ਗੱਲਬਾਤ ਵਿਚ ਹੈ; ਵਿਨਾਇਆ ਪਿਤਾਕਾ ਮਹਾਵੱਗਾ, III, 1; ਸਿਆਣੇ ਪੁਰਸ਼ ਪਹਾੜੀ ਉਤੋਂ ਮੈਦਾਨ ਦੇਖਣ ਵਾਂਗ ਹੁੰਦੇ ਹਨ; ਵਿਨਾਇਆ ਪਿਤਾਕਾ, I, 4 ਅਤੇ ਧਮਪਦਾ, 28.

## Translations into English :

Digha Nikaya: *Dialogues of the Buddha,* tr. T.W. and C.A.F. Rhys Davids, 3 vols. (1899-1921, London).
Majjhima Nikaya: *Middle Length Sayings,* tr. I.B. Horner, 3 vols. (1954-59, London).
Samyutta Nikaya: *Kindred Sayings,* tr. C.A.F. Rhys Davids, S.S. Thera, F.L. Woodward, 5 vols. (1917-30, London).
Anguttara Nikaya: *Gradual Sayings,* tr F.L. woodward & E.M. Hare, 5 vols. (1932-36, London)
Vinaya Pitaka: *The Book of the Discipline,* tr. I.B. Horner (1938, London).
Udana: *Verses of Uplift,* tr. F.L. Woodward (1935, London).
Khuddaka Patha and Other Sayings: *Some Sayings of the Buddha,* tr. F.L. Woodward (1925, London).

# ਬੁੱਧ ਦੀਆਂ ਤਸਵੀਰਾਂ ਦੇ ਵੇਰਵੇ

**ਪਲੇਟ** 1: ਮਹਾਰਾਣੀ ਮਾਇਆ ਕਪਿਲਵਸਤੂ ਦੇ ਮਹੱਲ ਵਿਚਲੇ ਸ਼ਾਹੀ ਸੌਣ ਕਮਰੇ ਵਿਚ ਸੁਪਨੇ ਲੈਂਦੀ ਹੈ ਕਿ ਉਹ ਇਕ ਪੁੱਤਰ ਨੂੰ ਜਨਮ ਦੇਵੇਗੀ। ਇਹ ਤਸਵੀਰ ਬੁੱਧ ਦੇ ਜਨਮ ਤੋਂ 600 ਸਾਲ ਮਗਰੋਂ ਸਤਵਾਹ੍ਨ ਕਾਲ (ਦੂਜੀ ਸਦੀ) ਦੇ ਇਕ ਬੁੱਤਸਾਜ਼ ਦੀ ਕਲਪਨਾ ਦੀ ਉਪਜ ਹੈ।

**ਪਲੇਟ** 2: ਸ਼ਾਹਜ਼ਾਦਾ ਗੌਤਮ ਕਪਿਲਵਸਤੂ ਦੇ ਆਪਣੇ ਘਰ, ਪਰਿਵਾਰ, ਦਰਬਾਰੀਆਂ ਅਤੇ ਨੌਕਰਾਂ ਨੂੰ ਛੱਡ ਕੇ ਜਾ ਰਿਹਾ ਹੈ (ਸਿੰਧ ਨੇੜੇ ਗੰਧਾਰ ਦੇ ਕਿਸੇ ਬੁੱਤਸਾਜ਼ ਦੀ ਦੂਜੀ ਜਾਂ ਤੀਜੀ ਸਦੀ ਵਿਚ ਕਲਪਨਾ ਜਿਸ ਉਤੇ ਯੂਨਾਨੀ ਕਲਾ ਦਾ ਪ੍ਰਭਾਵ ਹੈ)।

**ਪਲੇਟ** 3: ਬੁੱਧ ਦਾ ਉਸ ਸਮੇਂ ਦਾ ਚਿਹਰਾ ਜਦੋਂ ਉਸ ਨੇ ਆਤਮਾ ਦਾ ਭੇਤ ਪਾਉਣ ਲਈ ਆਪਣੇ ਆਪ ਨੂੰ ਤਸੀਹੇ ਦਿਤੇ ਜੋ ਕਿ ਬੁੱਧ ਦੇ ਭਿਕਸ਼ੂ ਬਣਨ ਦੇ 600 ਸਾਲ ਮਗਰੋਂ (ਬਨਾਰਸ, ਦੂਜੀ ਸਦੀ) ਬਣਾਇਆ ਗਿਆ।

**ਪਲੇਟ** 4: ਬੋਧੀ ਦਰਖਤ ਜਿਸ ਹੇਠਾਂ ਗੌਤਮ ਨੇ ਤਪੱਸਿਆ ਕੀਤੀ ਅਤੇ ਬੁੱਧ ਬਣਿਆ। ਇਹ ਇਸ ਦਰਖਤ ਦੇ ਪੁਰਾਣੇ (ਭਾਰਹੂਤ, ਦੂਜੀ ਸਦੀ ਈਸਾ ਪੂਰਵ) ਪ੍ਰਗਟਾਵਿਆਂ ਵਿਚੋਂ ਹੈ ਜਿਸ ਵਿਚ ਪਿੱਪਲ ਦਾ ਦਰਖਤ ਬੁੱਧ ਦਾ ਪ੍ਰਤੀਕ ਹੈ। ਬੁੱਧ ਦੀਆਂ ਉਸ ਸਮੇਂ ਦੀਆਂ ਤਸਵੀਰਾਂ ਨਾ ਹੋਣ ਕਰਕੇ ਦਰਖਤ ਜਾਂ ਫਿਰ ਬੁੱਧ ਦੇ ਪੈਰਾਂ ਦੇ ਨਿਸ਼ਾਨ ਜਾਂ ਧਰਮ ਚੱਕਰ ਹੀ ਲੱਗਭਗ ਚਾਰ ਸੌ ਸਾਲ ਤਕ ਬੁੱਧ ਦੇ ਪ੍ਰਤੀਕ ਰਹੇ। ਭਾਰਹੂਤ ਦੇ ਪੱਥਰ-ਬੁੱਤਾਂ ਵਿਚ, ਜਿਹੜੇ ਕਿ ਬੁੱਧ ਦੀ ਮੌਤ ਦੇ ਚਾਰ ਸੌ ਸਾਲਾਂ ਦੇ ਅਰਸੇ ਵਿਚ ਬਣਾਏ ਗਏ, ਦਰਖਤ ਦੇ ਹੇਠਾਂ ਬੁੱਧ ਦੀ ਥਾਂ ਖਾਲੀ ਰੱਖੀ ਗਈ ਸੀ ਜਦੋਂ ਕਿ ਉਸ ਦੇ ਮਗਰਲੇ ਸਮਿਆਂ ਦੀ ਕਲਾ ਵਿਚ ਕਲਪਨਾਸ਼ੀਲ ਤਰੀਕੇ ਨਾਲ ਬੁੱਧ ਨੂੰ ਸ਼ਿੰਗਾਰ ਕੇ ਪੇਸ਼ ਕੀਤਾ ਗਿਆ ਸੀ।

**ਪਲੇਟ** 5: ਬੁੱਧ ਉਪਦੇਸ਼ ਦੇਂਦਿਆਂ। ਇਸ ਮੁਦ੍ਰਾ ਨੂੰ ਧਰਮ-ਚਕਰ-ਪਰਿਵਰਤਨ ਮੁਦਰਾ ਕਹਿੰਦੇ ਹਨ। ਸਾਰਨਾਥ, ਜਿਹੜਾ ਕਿ ਪੁਰਾਤਨ ਸਮਿਆਂ ਵਿਚ ਬੁੱਧ ਧਰਮ ਦਾ ਮਹਾਨ ਤੀਰਥ ਅਸਥਾਨ ਸੀ, ਤੋਂ ਮਿਲਿਆ ਇਹ ਬੁੱਤ ਪੰਜਵੀਂ ਸਦੀ ਦੇ ਗੁਪਤਾ ਕਾਲ ਦੀ ਅਦੁੱਤੀ ਉਦਾਹਰਣ ਹੈ।

**ਪਲੇਟ** 6: ਇਕ ਵਪਾਰੀ ਵੱਲੋਂ ਬੁੱਧ ਨੂੰ ਦਿਤਾ ਗਿਆ ਤੋਹਫਾ (ਭਾਰਹੂਤ ਵਿਚ ਮੈਡਲ,

ਦੂਜੀ ਸਦੀ ਈਸਾ ਪੂਰਵ) । ਬਹੁਤ ਅਮੀਰ ਵਪਾਰੀ, ਸਰਸਵਤੀ ਸ਼ਹਿਰ ਦੇ ਅਨਾਥ ਪੀਠਕ ਨੇ ਸ਼ਹਿਜ਼ਾਦਾ ਜੇਤਾ ਤੋਂ ਜੰਗਲ ਦੀ ਥਾਂ ਖਰੀਦ ਲਿਆ ਤਾਂ ਕਿ ਬੁੱਧ ਸ਼ਹਿਰ ਦੇ ਬਾਹਰ ਅਰਾਮ ਕਰ ਸਕਣ । ਸੱਜੇ ਪਾਸੇ ਹੇਠਾਂ ਬੈਲਗੱਡੀ (ਜਿਸ ਤਰ੍ਹਾਂ ਦੀ ਅੱਜਕਲ੍ਹ ਵੀ ਭਾਰਤ ਵਿਚ ਕਈ ਥਾਈਂ ਮਿਲ ਜਾਂਦੀ ਹੈ) ਅਤੇ ਨਿਸ਼ਾਨਾਂ ਵਾਲੇ ਕਾਫੀ ਸਾਰੇ ਸਿੱਕੇ ਦਿਖਾਏ ਗਏ ਹਨ: ਨੌਕਰ ਸਿੱਕਿਆਂ ਦੀ ਤਹਿ ਵਿਛਾ ਰਹੇ ਦਿਖਾਈ ਦੇ ਰਹੇ ਤਾਂ ਜੋ ਜ਼ਮੀਨ ਢੱਕੀ ਜਾ ਸਕੇ । ਸ਼ਾਹਜ਼ਾਦੇ ਜੇਤਾ ਨੇ ਇਹੀ ਕੀਮਤ ਮੰਗੀ ਸੀ ਜਿਹੜੀ ਕਿ ਰਤਾ ਕੁ ਮਜ਼ਾਕ ਵਿਚ ਮੰਗੀ ਗਈ ਸੀ । ਕੇਂਦਰ ਵਿਚਲਾ ਆਕਾਰ ਬੋਧੀ ਦਰਖਤ ਨੂੰ ਭੇਟਾ ਦੇ ਰਿਹਾ ਹੈ । ਖੱਬੇ ਪਾਸੇ ਹੇਠਾਂ ਬੁੱਧ ਦਾ ਪ੍ਰਤੀਕ ਪਿੱਪਲ ਦਾ ਦਰਖਤ ਹੈ । ਇਸ ਤਰੀਕੇ ਨਾਲ ਪੱਥਰ ਦੇ ਉਕਰੇਵੇਂ ਨਾਲ ਅਤੇ ਤਸਵੀਰਾਂ ਨਾਲ ਬੁੱਧ ਦੀ ਕਹਾਣੀ ਦੱਸੀ ਜਾਂਦੀ ਸੀ ਜਿਵੇਂ ਕਿ ਅੱਜਕਲ੍ਹ ਵੀ ਭਾਰਤ ਵਿਚ ਕੀਤਾ ਜਾਂਦਾ ਹੈ ।

**ਪਲੇਟ 7:** ਬੁੱਧ ਦੇ ਸਵਾਗਤ ਲਈ ਸ਼ਾਹੀ ਜਲੂਸ । ਸਾਂਚੀ ਦੇ ਪਹਿਲੇ ਸਤੂਪ (ਪਹਿਲੀ ਸਦੀ ਈਸਾ ਪੂਰਵ ਤੋਂ ਪਹਿਲੀ ਸਦੀ ਦੇ ਵਿਚਕਾਰ) ਦੇ ਉੱਤਰੀ ਦਰਵਾਜ਼ੇ ਉਤੇ ਉਕਰੇ ਪੈਨਲ ਵਿਚ ਰਾਜਾ, ਜਿਸ ਦੇ ਸਿਰ ਉਤੇ ਛਤਰ ਝੁੱਲ ਰਿਹਾ ਹੈ, ਆਪਣੇ ਦਰਬਾਰੀਆਂ ਨਾਲ ਬੁੱਧ ਦਾ ਸਵਾਗਤ ਕਰਨ ਜਾ ਰਿਹਾ ਹੈ । ਰਾਜਾ ਖਬਰੇ ਸਰਸਵਤੀ ਦਾ ਪਰਸੇਨਜੀਤ ਹੈ ਪਰ ਇਸ ਬਾਰੇ ਨਿਸਚਿਤ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਕਿਉਂਕਿ ਭਾਰਹੂਤ ਦੇ ਉਲਟ ਸਾਂਚੀ ਦੇ ਸਤੂਪਾਂ ਉਤੇ ਬੁੱਤਾਂ ਦੇ ਨਾਂ ਨਹੀਂ ਉਕਰੇ ਹੋਏ ।

**ਪਲੇਟ 8:** ਬੁੱਧ ਦੀ ਮੌਤ:ਮਹਾਂ ਪਰੀਨਿਰਵਾਣ ਦੇ ਤੌਰ ਉਤੇ ਜਾਣੇ ਜਾਂਦੇ ਬੁੱਧ ਦੀ ਮੌਤ ਦਾ ਇਹ ਦ੍ਰਿਸ਼, ਬੁੱਧ ਦੀ ਜੀਵਨ ਯਾਤਰਾ ਦਿਖਾਉਂਦੇ ਬਹੁਤ ਸਾਰੇ ਪੱਥਰ-ਪੈਨਲਾਂ ਅਤੇ ਤਸਵੀਰਾਂ ਦਾ ਹਿੱਸਾ ਸਨ । ਇਹ ਦ੍ਰਿਸ਼ ਦੂਜੀ ਜਾਂ ਤੀਜੀ ਸਦੀ ਦੇ ਕਿਸੇ ਗੰਧਾਰ ਬੁੱਤਸਾਜ਼ ਦੀ ਕਲਪਨਾ ਦਾ ਸਿੱਟਾ ਹੈ ।

**ਪਲੇਟ 9:** ਬੁੱਧ ਦੀ ਪੂਜਾ । ਵੱਡੇ ਅਤੇ ਛੋਟੇ ਸਾਰੇ ਹੀ ਬੁੱਧ ਦੀ ਪੂਜਾ ਕਰਦੇ ਹਨ ਜਿਸ ਦਾ ਪ੍ਰਤੀਕ ਦਰਖਤ ਅਤੇ ਉਸ ਦੇ ਹੇਠਾਂ ਖਾਲ਼ੀ ਪਈ ਬੈਠਣ ਵਾਲੀ ਥਾਂ ਹੈ । ਸਾਂਚੀ ਦੇ ਪੂਰਬੀ ਦਰਵਾਜ਼ੇ (ਕਰੀਬ ਪਹਿਲੀ ਸਦੀ ਈਸਾ ਪੂਰਵ) ਉਤੇ ਬਣੇ ਇਸ ਪੱਥਰ-ਪੈਨਲ ਵਿਚ ਦਰਖਤ ਦੀਆਂ ਖ਼ੂਬਸੂਰਤ ਸ਼ਾਖਾਵਾਂ ਇਸ ਦੇ ਦੁਆਲੇ ਬਣਾਏ ਗਏ ਚੈਤਿਆ ਜਾਂ ਮੰਦਰ ਵਿਚ ਮਿਲ ਗਈਆਂ ਹਨ । ਇਹ ਮੰਦਰ ਬੁੱਧ ਦੇ ਚੇਲਿਆਂ ਨੇ ਮਗਰੋਂ ਉਸਾਰਿਆ ਸੀ । ਕਿਹਾ ਜਾਂਦਾ ਹੈ ਕਿ ਇਹ ਮੰਦਰ ਅਸ਼ੋਕ ਮਹਾਨ ਨੇ ਬਣਾਇਆ ਸੀ ।

